# ਰਾਜ ਕੁਮਾਰੀ

ਕੁਲਦੀਪ ਸਿੰਘ ਸੇਠੀ

ਇਹ ਨਾਵਲ ਜ਼ਰੂਰ ਪੜ੍ਹਨ।

ਵਿਦਿਅਕ ਮਹਿਕਮਾਂ ਪੰਜਾਬ ਦੇ ਸਰਕੂਲਰ ਨੰਬਰ ਸੀ. ਐਮ. ਐਨ. ਐਸ.
ਨੰ: ਐਸ. ਈ. ੬/੬-੫੩-੫੧੫੯ ਮਿਤੀ ੧੬-੨-੫੩
ਅਨੁਸਾਰ ਸਕੂਲਾਂ ਤੇ ਕਾਲਜਾਂ ਦੀਆਂ ਲਾਇਬ੍ਰੇਰੀਆਂ ਲਈ ਪਰਵਾਨ

ਪੈਪਸੂ ਦੇ ਵਿਦਿਅਕ ਮਹਿਕਮਾਂ ਤੋਂ ਵੀ ਸਕੂਲਾਂ ਕਾਲਜਾਂ ਦੀਆਂ
ਲਾਇਬ੍ਰੇਰੀਆਂ ਲਈ ਪਰਵਾਨ



ਕੁਲਦੀਪ ਪ੍ਰੈਸ
ਕਚਹਿਰੀ ਰੋਡ ਅੰਮ੍ਰਿਤਸਰ

ਜੀਵਨ ਦਾ ਸਫ਼ਰ ਮੁਕਾਣ ਲਈ ਹਰ ਮਨੁਖ ਨੂੰ ਆਸ਼ਾ ਤੇ ਨਿਰਾਸ਼ਾ, ਦੋਹਾਂ ਵਿਚੋਂ ਲੰਘਣਾ ਪੈਂਦਾ ਹੈ। ਕਦੀ ਆਸ਼ਾ ਦੀਆਂ ਬਦਲੀਆਂ ਵਸ ਕੇ ਮਨੁਖ ਨੂੰ ਖ਼ੁਸ਼ੀ ਦੇ ਅਥਾਹ ਸਮੁੰਦਰ ਵਿਚ ਡਬੋ ਦਿੰਦੀਆਂ ਹਨ ਤੇ ਕਦੀ ਨਿਰਾਸ਼ਾ ਦੇ ਤੂਫ਼ਾਨ, ਝਖੜ ਤੇ ਹਨ੍ਹੇਰੀਆਂ ਉਸ ਦੀ ਤਬਾਹੀ ਦਾ ਕਾਰਨ ਬਣਦੀਆਂ ਹਨ।

ਆਸ਼ਾਵਾਂ ਤੇ ਖ਼ੁਸ਼ੀਆਂ ਦੇ ਸੰਦੇਸ਼ ਲੈ ਕੇ, ਅਰਮਾਨਾਂ ਤੇ ਖ਼ਾਹਸ਼ਾਂ ਦੀ ਦੁਨੀਆਂ ਲੈ ਕੇ, ਆਇਆ ਕਰਦੀ ਹੈ ਜਵਾਨੀ। ਇਸ ਨੂੰ ਜੀਵਨ ਦਾ ਰੰਗੀਨ ਹਿਸਾ ਆਖਿਆ ਜਾਂਦਾ ਹੈ। ਜਵਾਨੀ ਦਾ ਮਚਲਣਾ, ਜਵਾਨੀ ਦੀ ਸ਼ੋਖ਼ੀ, ਜਵਾਨੀ ਦੀ ਨਜ਼ਾਕਤ ਸੱਦਾ ਦੇਂਦੀ ਹੈ ਕਿਸੇ ਹੋਰ ਜਵਾਨੀ ਨੂੰ ਤੇ ਫਿਰ ਦੋਹਾਂ ਦਿਲਾਂ ਵਿਚ ਪਿਆਰ ਉਗਮ ਪੈਂਦਾ ਹੈ। ਕਿਹੜਾ ਇਨਸਾਨ ਹੈ ਜੋ ਪਿਆਰ ਦੇ ਨਸ਼ੇ ਤੋਂ ਵਾਕਫ਼ ਨਹੀਂ। ਪਿਆਰ ਤੇ ਜਵਾਨੀ ਦਾ ਡੂੰਘਾ ਸਬੰਧ ਹੈ। ਜਵਾਨੀ ਤੇ ਫਿਰ ਭਾਰਤ ਦੀ ਧਰਤੀ ਤੇ ਜਿਸ ਬਾਰੇ ਇਕ ਫ਼ਾਰਸੀ ਦਾ ਕਵੀ ਕਹਿੰਦਾ ਹੈ :

"ਸਚ ਮੁਚ ਹਿੰਦੁਸਤਾਨ ਦੀ ਧਰਤੀ ਵਿਚ ਪਿਆਰ ਲੁਕਿਆ ਹੈ। ਇਸ ਧਰਤੀ ਤੇ ਪੈਰ ਰਖਦਿਆਂ ਹੀ ਜਵਾਨੀ ਮਚਲ ਉਠਦੀ ਹੈ, ਆਸ਼ਾਵਾਂ ਜਾਗ ਉਠਦੀਆਂ ਹਨ।"

ਕੁਝ ਇਹੋ ਜਹੇ ਸ਼ਬਦ ਹੀ ਅਜ ਤੋਂ ਕਈ ਚਿਰ ਪ
ਹਮਾਯੂੰ ਦੀ ਪ੍ਰੇਮਕਾ ਨੇ ਹਮਾਯੂੰ ਨੂੰ ਆਖੇ ਸਨ ਜਦ ਬਾਬਰ
ਹਿੰਦੁਸਤਾਨ ਤੇ ਨਵਾਂ ਨਵਾਂ ਕਬਜ਼ਾ ਕੀਤਾ ਸੀ।

ਮੈਂ ਵੀ ਇਸੇ ਧਰਤੀ ਦੀ ਇਕ ਪ੍ਰੇਮ-ਵਾਰਤਾ ਨਾਵਲ ਦੇ ਰੂਪ ਵਿਚ ਪਾਠਕਾਂ ਅਗੇ ਪੇਸ਼ ਕੀਤੀ ਹੈ। ਵੇਖੀਏ ਮੇਰੀ ਇਹ ਕੋਸ਼ਿਸ਼ ਸਕਾਰਥੀ ਹੁੰਦੀ ਹੈ ਜਾਂ ਨਹੀਂ।

ਲਾਹੌਰ
ਅਗਸਤ ੧੯੪੬

ਕੁਲਦੀਪ ਸਿੰਘ

## ਤੀਜੀ ਐਡੀਸ਼ਨ

ਮੈਨੂੰ ਇਸ ਪੁਸਤਕ ਦੀ ਤੀਜੀ ਐਡੀਸ਼ਨ ਪਾਠਕਾਂ ਅਗੇ ਪੇਸ਼ ਕਰਦਿਆਂ ਹੋਇਆਂ ਖ਼ਾਸ ਖ਼ੁਸ਼ੀ ਹੋ ਰਹੀ ਹੈ।

ਇਸ ਐਡੀਸ਼ਨ ਵਿਚ ਕੁਝ ਤਸਵੀਰਾਂ ਵੀ ਪਾ ਦਿਤੀਆਂ ਹਨ ਜੋ ਪਾਠਕਾਂ ਦੀ ਦਿਲਚਸਪੀ ਵਿਚ ਹੋਰ ਵੀ ਵਾਧਾ ਕਰਨਗੀਆਂ।

ਅੰਮ੍ਰਿਤਸਰ
ਦਸੰਬਰ ੧੯੫੫

ਕ. ਸ.

# ਇਸਤਰੀ ਲਈ ਘਿਰਣਾ

ਚਿਰਾਂ ਦੀ ਗੱਲ ਹੈ ਭਾਰਤਵਰਸ਼ ਵਿਚ ਇਕ ਚੱਕਰਵਰਤੀ ਮਹਾਰਾਜਾ ਸੀ। ਉਸ ਦਾ ਨਾਮ ਚੰਦਰਕਾਂਤ ਸੀ। ਆਪਣੀ ਵਿਦਿਆ ਤੇ ਸਿਆਣਪ ਕਰ ਕੇ ਉਸ ਦਾ ਨਾਂ ਸਮੁੰਦਰ ਪਾਰ ਤਕ ਪ੍ਰਸਿੱਧ ਸੀ। ਦੁਨੀਆਂ ਦੀ ਕਿਸੇ ਗੱਲ ਤੋਂ ਜੇ ਉਹ ਬੇਖ਼ਬਰ ਸੀ ਤਾਂ ਉਹ ਸੀ ਇਸਤਰੀ ਤੇ ਉਸ ਦਾ ਪਿਆਰ। ਰਾਜਾ ਆਪ ਸੁੰਦਰਤਾ ਦੀ ਮੂਰਤ ਸੀ। ਜਿਹੜੀ ਤੀਵੀਂ ਇਕ ਵਾਰ ਉਸ ਨੂੰ ਵੇਖਦੀ, ਉਹੋ ਹੀ ਉਸ ਤੇ ਮੋਹਤ ਹੋ ਜਾਂਦੀ। ਪਰ ਰਾਜੇ ਦਾ ਦਿਲ ਬਰਫ਼ ਵਾਂਗ ਠੰਢਾ ਸੀ ਤੇ ਔਰਤ ਦੀਆਂ ਗਰਮ ਨਜ਼ਰਾਂ ਤੋਂ ਬਿਲਕੁਲ ਬੇਖ਼ਬਰ।

ਜਿਉਂ ਜਿਉਂ ਚੰਦਰਕਾਂਤ ਦੀ ਆਯੂ ਵਧਦੀ ਗਈ, ਉਸ ਦੇ ਵਜ਼ੀਰਾਂ ਦਾ ਫ਼ਿਕਰ ਵੀ ਵਧਦਾ ਗਿਆ। ਵਜ਼ੀਰਾਂ ਨੂੰ ਇਹ ਚਿੰਤਾ ਸੀ ਕਿ ਮਹਾਰਾਜੇ ਦੀ ਕੋਈ ਸੰਤਾਨ ਨਹੀਂ, ਜੇ ਕਲ ਮੌਤ ਨੇ ਮਹਾਰਾਜੇ ਨੂੰ ਆ ਘੇਰਿਆ, ਤਾਂ ਇਸ ਰਾਜਧਾਨੀ ਨੂੰ ਕੌਣ ਸੰਭਾਲੇਗਾ ? ਰਾਜਧਾਨੀ ਟੁਕੜੇ ਟੁਕੜੇ ਹੋ ਜਾਵੇਗੀ।

ਅਖ਼ੀਰ ਸੋਚ ਸੋਚ ਕੇ ਵਜ਼ੀਰਾਂ ਨੇ ਇਕ ਸਭਾ ਸਜਾਈ ਅਤੇ ਦੇਸ਼ ਭਰ ਦੀਆਂ ਸੁੰਦਰੀਆਂ ਨੂੰ ਇਕੱਠਾ ਕੀਤਾ, ਤਾਂ ਜੋ ਰਾਜਾ ਉਨ੍ਹਾਂ ਵਿਚੋਂ ਕਿਸੇ ਨਾਲ ਵਿਆਹ ਕਰ ਲਵੇ। ਪਰ ਇਹ ਸਭ ਵਿਅਰਥ ਗਿਆ। ਔਰਤ ਦੀ ਨਜ਼ਰ ਦੇ ਤੀਰ ਰਾਜੇ ਦੇ ਦਿਲ ਤੋਂ ਤਿਲਕ ਜਾਂਦੇ ਸਨ।

ਵਜ਼ੀਰ ਇਸ ਅਸਫ਼ਲਤਾ ਤੇ ਬਹੁਤ ਪਿੱਟੇ ਤੇ ਆਪੋ ਵਿਚ ਗੱਲਾਂ ਕਰਨ ਲਗੇ, "ਨੇਕੀ ਦੀ ਵੀ ਹੱਦ ਹੁੰਦੀ ਹੈ। ਮੰਨਿਆ ਕਿ ਇਕ ਰਾਜੇ

ਨੂੰ ਇਸਤਰੀ ਦੇ ਨੈਨਾਂ ਦੇ ਤੀਰਾਂ ਤੋਂ ਆਪਣਾ ਦਿਲ ਬਚਾਉਣਾ ਚਾਹੀਦਾ ਹੈ, ਪਰ ਸਮੂਹ ਇਸਤਰੀ ਜਾਤੀ ਨਾਲ ਵੈਰ ਕਰਨਾ ਪੁੰਨ ਨਹੀਂ, ਪਾਪ ਹੈ। ਇਹ ਰਾਜਾ ਹੈ, ਵੈਰਾਗੀ ਨਹੀਂ, ਗ੍ਰਹਸਤੀ ਨੂੰ ਬ੍ਰਹਮਚਾਰਯਾ ਨਾਲ ਕੀ ਵਾਸਤਾ ?"

ਵਜ਼ੀਰਾਂ ਨੇ ਫਿਰ ਸਲਾਹ ਕੀਤੀ। ਸਾਰੇ ਦੇ ਸਾਰੇ ਰਾਜੇ ਦੇ ਸਾਹਮਣੇ ਹੱਥ ਬੰਨ੍ਹ ਕੇ ਖਲੋ ਗਏ । ਮਹਾਂ-ਮੰਤਰੀ ਨੇ ਅੱਗੇ ਵਧ ਕੇ ਆਖਿਆ—

"ਮਹਾਰਾਜ ਅਧਿਰਾਜ ! ਅਸੀਂ ਬੇਨਤੀ ਕਰਨ ਲਈ ਹਾਜ਼ਰ ਹੋਏ ਹਾਂ ਕਿ ਆਪ ਵਿਆਹ ਕਰ ਲਵੋ। ਸ੍ਰੀ ਰਾਮ ਚੰਦਰ ਜੀ ਨੇ ਸੀਤਾ ਜੀ ਨਾਲ, ਸ੍ਰੀ ਕ੍ਰਿਸ਼ਨ ਜੀ ਨੇ ਰੁਕਮਨੀ ਜੀ ਨਾਲ ਵਿਆਹ ਕੀਤਾ, ਪਰ ਆਪ ਦੀ ਇਹ ਕੀ ਜ਼ਿਦ ਹੈ ਕਿ ਆਪ ਰਾਜਧਾਨੀ ਨੂੰ ਬਰਬਾਦ ਕਰਨ ਤੇ ਤੁਲੇ ਹੋਏ ਹੋ !"

ਮਹਾਰਾਜੇ ਨੇ ਉਨ੍ਹਾਂ ਦੀ ਗੱਲ ਵਲ ਕੋਈ ਧਿਆਨ ਨਾ ਦਿਤਾ ਅਤੇ ਕਿਹਾ, "ਜੇ ਤੁਹਾਨੂੰ ਮਹਾਰਾਜੇ ਦੇ ਜੀਊਂਦਿਆਂ ਕਿਸੇ ਹੋਰ ਆਦਮੀ ਨੂੰ ਗੱਦੀ ਤੇ ਬਹਾਉਣ ਦਾ ਫ਼ਿਕਰ ਹੈ ਤਾਂ ਮੈਂ ਹੁਣੇ ਹੀ ਰਾਜ-ਭਾਗ ਤਿਆਗ ਦੇਣ ਲਈ ਤਿਆਰ ਹਾਂ।"

ਇਹ ਸੁਣ ਕੇ ਸਾਰੇ ਵਜ਼ੀਰ ਵਾਪਸ ਮੁੜ ਆਏ ਤੇ ਹਾਰ ਕੇ ਇਹ ਵਿਚਾਰ ਕੀਤੀ ਕਿ ਦੇਸ਼ ਵਿਚ ਜਾਸੂਸਾਂ ਰਾਹੀਂ ਗੁਪਤ ਤੌਰ ਤੇ ਇਹ ਖ਼ਬਰ ਫੈਲਾ ਦਿਤੀ ਜਾਵੇ ਕਿ ਜੋ ਕੋਈ ਇਸ ਰਾਜ-ਹਠ ਨੂੰ ਮਿਟਾਵੇਗਾ, ਉਸ ਨੂੰ ਇਕ ਲੱਖ ਅਸ਼ਰਫ਼ੀ ਇਨਾਮ ਮਿਲੇਗੀ।

ਇਹ ਸੁਣ ਕੇ ਬੜੇ ਬੜੇ ਜੋਤਸ਼ੀ ਤੇ ਜੰਤਰ ਮੰਤਰ ਦੇ ਮਾਹਿਰ ਜਮ੍ਹਾਂ ਹੋ ਗਏ। ਉਨ੍ਹਾਂ ਹਜ਼ਾਰਾਂ ਹਵਨ ਆਦਿ ਕਰ ਛਡੇ ਪਰ ਰਾਜੇ ਦੇ ਮਨ ਵਿਚ ਇਸਤਰੀ ਲਈ ਘ੍ਰਿਣਾ ਸਗੋਂ ਵਧਦੀ ਗਈ। ਇਥੋਂ ਤਕ ਕਿ ਜੋ ਇਸਤਰੀ ਉਸ ਦੀ ਨਜ਼ਰ ਦੀ ਹੱਦ ਵਿਚ ਆਉਣ ਦਾ ਹੌਸਲਾ ਕਰਦੀ, ਉਸ ਨੂੰ ਉਹ ਦੇਸ਼-ਨਿਕਾਲਾ ਦੇ ਦੇਂਦਾ। ਵਜ਼ੀਰਾਂ ਨੇ ਇਸ ਡਰ

ਤੋਂ ਕਿ ਕਿਤੇ ਸ਼ਾਰਾ ਦੇਸ਼ ਔਰਤਾਂ ਤੋਂ ਖ਼ਾਲੀ ਹੀ ਨਾ ਹੋ ਜਾਵੇ, ਰਾਜੇ ਦੇ ਨੇੜੇ ਨੇੜੇ ਜਾਸੂਸ ਨੀਯਤ ਕਰ ਦਿਤੇ, ਜਿਹੜੇ ਉਸ ਦੇ ਅੱਗੇ ਅੱਗੇ ਦੌੜਦੇ ਅਤੇ ਤੀਵੀਆਂ ਨੂੰ ਉਸ ਦੇ ਰਾਹ ਤੋਂ ਹਟਾ ਦਿੰਦੇ। ਪਰ ਇਹ ਕੰਮ ਔਖਾ ਸੀ। ਤੀਵੀਂਆਂ ਦਾ ਕੰਮ ਦਰਿਆ ਦੇ ਵਹਿਣ ਵਾਲੇ ਪਾਸੇ ਤੋਂ ਉਲਟ ਚਲਣਾ ਹੈ। ਰਾਜੇ ਦੀ ਨਫ਼ਰਤ ਦੇ ਕਾਰਨ ਉਹ ਸਗੋਂ ਉਸ ਵਲ ਪਰਵਾਨੇ ਦੀ ਤਰ੍ਹਾਂ ਖਿੱਚੀਆਂ ਜਾਂਦੀਆਂ ਸਨ। ਭੌਰੇ ਨੂੰ ਫੁੱਲ ਕੋਲ ਤੇ ਚਕੋਰ ਨੂੰ ਚੰਨ ਕੋਲ ਜਾਣੋਂ ਭਲਾ ਕੌਣ ਰੋਕੇ!

ਇਕ ਦਿਨ ਰਾਜਧਾਨੀ ਦੇ ਕੇਂਦਰ ਵਿਚ ਇਕ ਚਿਤਰਕਾਰ ਆ ਨਿਕਲਿਆ। ਉਸ ਨੇ ਸ਼ਹਿਰ ਵਿਚ ਪੈਰ ਪਾਂਦਿਆਂ ਹੀ ਇਧਰੋਂ ਉਧਰੋਂ ਪੁਛਣਾ ਸ਼ੁਰੂ ਕਰ ਦਿਤਾ ਕਿ ਇਥੋਂ ਦੀਆਂ ਖ਼ਾਸ ਖ਼ਾਸ ਚੀਜ਼ਾਂ ਕਿਹੜੀਆਂ ਹਨ। ਲੋਕਾਂ ਨੇ ਦਸਿਆ ਕਿ ਸਭ ਤੋਂ ਵੱਡਾ ਅਜੂਬਾ ਤਾਂ ਉਨ੍ਹਾਂ ਦਾ ਮਹਾਰਾਜਾ ਹੈ। ਗੱਦੀ ਦਾ ਮਾਲਕ ਹੈ, ਪਰ ਇਸਤਰੀ ਵਲ ਵੇਖਣਾ ਵੀ ਬਰਦਾਸ਼ਤ ਨਹੀਂ ਕਰ ਸਕਦਾ। ਤੀਵੀਂ ਤੋਂ ਇਸ ਤਰ੍ਹਾਂ ਦੂਰ ਰਹਿੰਦਾ ਹੈ ਜਿਸ ਤਰ੍ਹਾਂ ਤਾਊਸ ਤੋਂ ਨਾਗ, ਤੇ ਹੈ ਆਪ ਸੁੰਦਰਤਾ ਦੇ ਦੇਵਤੇ ਦਾ ਅਵਤਾਰ।

ਚਿਤਰਕਾਰ ਇਹ ਸਭ ਕੁਝ ਸ਼ਾਂਤ ਸੁਭਾਵ ਨਾਲ ਸੁਣਦਾ ਰਿਹਾ। ਅਖ਼ੀਰ ਉਹ ਹਸ ਪਿਆ ਤੇ ਕਹਿਣ ਲਗਾ, "ਜੇ ਤੁਹਾਡੇ ਰਾਜੇ ਦਾ ਦਿਲ ਲੋਹੇ ਦਾ ਹੈ ਤਾਂ ਮੇਰੇ ਕੋਲ ਵੀ ਮਿਕਨਾਤੀਸ ਹੈ।" ਇਹ ਗੱਲ ਵਜ਼ੀਰਾਂ ਦੇ ਕਿਸੇ ਜਾਸੂਸ ਦੇ ਕੰਨੀਂ ਜਾ ਪਈ। ਉਹ ਉਥੋਂ ਭੱਜਾ ਭੱਜਾ ਵਜ਼ੀਰਾਂ ਕੋਲ ਗਿਆ ਤੇ ਉਨ੍ਹਾਂ ਨੂੰ ਇਸ ਗੱਲ ਦੀ ਖ਼ਬਰ ਕੀਤੀ।

ਵਜ਼ੀਰਾਂ ਨੇ ਝਟ ਉਸ ਚਿਤਰਕਾਰ ਨੂੰ ਬੁਲਾ ਭੇਜਿਆ। ਉਸ ਨਾਲ ਸਵਾਲ ਜਵਾਬ ਕੀਤੇ, ਉਸ ਨੂੰ ਸਾਰੇ ਹਾਲਾਤ ਦਸੇ ਤੇ ਨਾਲੇ ਉਸ ਨੂੰ ਨਿਸਚਾ ਦਵਾਇਆ ਕਿ ਜੇ ਉਹ ਉਨ੍ਹਾਂ ਦੀ ਗੁੰਝਲ ਦਾ ਕੋਈ ਚੰਗਾ ਹੱਲ ਲੱਭ ਦੇਵੇ ਤਾਂ ਉਹ ਉਸ ਨੂੰ ਇਨਾਮ ਦੇਣਗੇ।

ਚਿਤਰਕਾਰ ਨੇ ਕਿਹਾ, "ਤੁਸੀਂ ਮੈਨੂੰ ਕਿਸੇ ਤਰ੍ਹਾਂ ਮਹਾਰਾਜੇ ਦੇ ਸਾਹਮਣੇ ਪੇਸ਼ ਕਰ ਦਿਓ, ਫਿਰ ਮੈਂ ਸਭ ਕੁਝ ਸੰਭਾਲ ਲਵਾਂਗਾ।"

ਮਹਾਂ-ਮੰਤਰੀ ਨੇ ਰਾਜੇ ਦੀ ਸੇਵਾ ਵਿਚ ਬੇਨਤੀ ਕੀਤੀ, "ਮਹਾਰਾਜ ! ਇਸ ਨਗਰੀ ਵਿਚ ਇਕ ਏਨਾ ਮਾਹਿਰ ਚਿਤਰਕਾਰ ਆਇਆ ਹੈ ਕਿ ਜਿਸ ਦੀ ਮਿਸਾਲ ਮਿਲਣੀ ਔਖੀ ਹੈ।"

ਰਾਜਾ ਇਹ ਸੁਣ ਕੇ ਬਹੁਤ ਖ਼ੁਸ਼ ਹੋਇਆ, ਕਿਉਂ ਜੋ ਉਹ ਆਪ ਇਸ ਹੁਨਰ ਦਾ ਬੜਾ ਸ਼ੁਕੀਨ ਸੀ। ਉਸ ਨੇ ਝਟ ਹੁਕਮ ਦਿਤਾ ਕਿ ਚਿਤਰਕਾਰ ਨੂੰ ਪੇਸ਼ ਕੀਤਾ ਜਾਵੇ। ਚਿਤਰਕਾਰ ਜਦ ਸਾਹਮਣੇ ਆਇਆ ਤਾਂ ਰਾਜੇ ਦੀ ਸੁੰਦਰਤਾ ਵੇਖ ਕੇ ਉਂਗਲੀਆਂ ਮੂੰਹ ਵਿਚ ਪਾਉਣ ਲਗਾ। ਚਿਤਰਕਾਰ ਕਹਿਣ ਲਗਾ, "ਮਹਾਰਾਜ ! ਅੱਜ ਮੇਰਾ ਜੀਵਨ ਸਫ਼ਲ ਹੋ ਗਿਆ ਕਿ ਆਪ ਜਹੇ ਅਤੀ ਸੁੰਦਰ ਮਨੁਸ਼ ਦੇ ਦਰਸ਼ਨ ਪ੍ਰਾਪਤ ਹੋਏ। ਮੈਨੂੰ ਆਪਣੇ ਹੁਨਰ ਦਾ ਇਨਾਮ ਤਾਂ ਮਿਲਦਾ ਹੈ, ਜੇ ਆਪ ਮੇਰੇ ਤੇ ਦਯਾ ਕਰੋ ਤੇ ਆਪਣੀ ਤਸਵੀਰ ਮੈਨੂੰ ਬਣਾ ਲੈਣ ਦੀ ਆਗਿਆ ਦਿਓ, ਤਾਂ ਜੋ ਉਮਰ ਭਰ ਮੈਂ ਇਸ ਨੂੰ ਵੇਖਦਾ ਰਹਾਂ।"

ਰਾਜੇ ਨੇ ਕਿਹਾ "ਮੈਨੂੰ ਪਹਿਲਾਂ ਆਪਣੇ ਕੰਮ ਦੇ ਨਮੂਨੇ ਵਖਾ, ਪਰ ਖ਼ਿਆਲ ਰੱਖੀਂ ਕਿਸੇ ਔਰਤ ਦੀ ਕੋਈ ਤਸਵੀਰ ਮੇਰੀ ਨਜ਼ਰੀਂ ਨਾ ਪਵੇ, ਨਹੀਂ ਤਾਂ ਮੇਰੇ ਤੋਂ ਬੁਰਾ ਕੋਈ ਨਹੀਂ ਹੋਵੇਗਾ।"

ਚਿਤਰਕਾਰ ਨੇ ਰਾਜੇ ਦੇ ਸਾਹਮਣੇ ਕਈ ਦੇਸ਼ਾਂ ਦੇ ਦ੍ਰਿਸ਼ ਪੇਸ਼ ਕੀਤੇ ਤੇ ਉਨ੍ਹਾਂ ਵਿਚ ਓਸ ਨੇ ਇਕ ਇਸਤਰੀ ਦੀ ਤਸਵੀਰ ਵੀ, ਲੁਕਾ ਕੇ ਰਖ ਦਿਤੀ। ਮਹਾਰਾਜਾ ਪਤਰੇ ਪਲਟਾ ਰਿਹਾ ਸੀ ਕਿ ਅਚਾਨਕ ਉਸ ਦੀ ਨਜ਼ਰ ਉਸ ਇਸਤਰੀ ਦੀ ਤਸਵੀਰ ਤੇ ਪੈ ਗਈ। ਜਿਉਂ ਹੀ ਉਸ ਦੀ ਨਜ਼ਰ ਉਸ ਤੇ ਪਈ, ਉਹ ਉਸ ਨੂੰ ਵੇਖਦਾ ਹੀ ਵੇਖਦਾ ਰਹਿ ਗਿਆ। ਉਸ ਦੇ ਨਿਰਬਲ ਹੱਥਾਂ ਵਿਚੋਂ ਤਸਵੀਰ ਡਿਗ ਪਈ

ਤੇ ਉਸ ਤੇ ਬੇਹੋਸ਼ੀ ਜੇਹੀ ਛਾ ਗਈ।

ਚਿਤਰਕਾਰ ਖਿੜਖੜਾ ਕੇ ਹਸ ਪਿਆ ਤੇ ਵਜ਼ੀਰਾਂ ਨੂੰ ਕਹਿਣ ਲਗਾ, "ਲਓ ਹੁਣ ਰਾਜ-ਹਠ ਟਲ ਗਈ, ਲਿਆਓ ਮੇਰਾ ਇਨਾਮ !"

ਵਜ਼ੀਰ ਕਹਿਣ ਲਗੇ, "ਪਹਿਲਾਂ ਸਾਨੂੰ ਇਸ ਦਾ ਯਕੀਨ ਹੋ ਲੈਣ ਦਿਓ !"

ਚਿਤਰਕਾਰ ਨੇ ਕਿਹਾ, "ਹੱਛਾ, ਇਸੇ ਤਰ੍ਹਾਂ ਸਹੀ ! ਜਾਓ ਪਹਿਲਾਂ ਮਹਾਰਾਜੇ ਨੂੰ ਹੋਸ਼ ਵਿਚ ਲਿਆਓ ਤੇ ਫਿਰ ਸੁਣੋ ਕਿ ਉਹ ਹੋਸ਼ ਵਿਚ ਆਉਂਦਿਆਂ ਹੀ,ਮੇਰੀ ਗ਼ੈਰ-ਹਾਜ਼ਰੀ ਵਿਚ ਕੀ ਕਹਿੰਦੇ ਹਨ। ਮੈਂ ਨਾਲ ਦੇ ਕਮਰੇ ਵਿਚ ਠਹਿਰਦਾ ਹਾਂ।"

ਵਜ਼ੀਰਾਂ ਨੇ ਝਟ ਚਾਕਰਾਂ ਨੂੰ ਬੁਲਾਇਆ। ਰਾਜੇ ਨੂੰ ਮੋਰ ਦੇ ਪਰਾਂ ਦਾ ਪੱਖਾ ਝੁਲਾਇਆ ਗਿਆ। ਉਸ ਤੇ ਗੁਲਾਬ ਦਾ ਅਰਕ ਛਿੜਕਿਆ ਗਿਆ ਅਤੇ ਉਸ ਦੇ ਸਿਰ ਤੇ ਪੈਰਾਂ ਵਿਚ ਸੰਦਲ ਦਾ ਤੇਲ ਝਸਿਆ ਗਿਆ । ਰਾਜਾ ਹੋਸ਼ ਵਿਚ ਆਉਂਦਿਆਂ ਹੀ ਪੁਕਾਰਨ ਲੱਗਾ, "ਚਿਤਰਕਾਰ ਕਿਥੇ ਹੈ ? ਉਹ ਚਿਤਰਕਾਰ ਕਿਥੇ ਹੈ ?"

ਵਜ਼ੀਰਾਂ ਨੇ ਕਿਹਾ, "ਮਹਾਰਾਜ ਉਹ ਚਲਾ ਗਿਆ ਹੈ।"

ਰਾਜੇ ਨੇ ਜਦ ਇਹ ਸੁਣਿਆ ਤਾਂ ਉਸ ਦੇ ਮੂੰਹ ਦਾ ਰੰਗ ਬਦਲਣ ਲਗ ਪਿਆ। ਉਸ ਦੀ ਆਵਾਜ਼ ਕੰਬਣ ਲਗ ਪਈ ਅਤੇ ਉਸ ਨੇ ਉੱਚੀ ਸਾਰੀ ਆਖਿਆ, "ਸੁਣੋ ! ਜੇ ਤੁਸਾਂ ਉਸ ਨੂੰ ਹੁਣੇ ਮੇਰੇ ਕੋਲ ਹਾਜ਼ਰ ਨਾ ਕੀਤਾ ਤਾਂ ਮੈਂ ਤੁਹਾਨੂੰ ਸਾਰਿਆਂ ਨੂੰ ਕੋਹਲੂ ਵਿਚ ਪਿੜਵਾ ਦਿਆਂਗਾ।"

ਵਜ਼ੀਰ ਭੱਜੇ ਭੱਜੇ ਗਏ ਤੇ ਚਿਤਰਕਾਰ ਨੂੰ ਮਹਾਰਾਜੇ ਦੇ ਸਾਹਮਣੇ ਲੈ ਆਏ। ਚਿਤਰਕਾਰ ਮਹਾਰਾਜੇ ਦੇ ਚਰਨਾਂ ਤੇ ਜਾ ਡਿੱਗਾ ਤੇ ਹਥ ਜੋੜ ਕੇ ਬੇਨਤੀ ਕਰਨ ਲਗਾ, "ਮਹਾਰਾਜ, ਮੈਨੂੰ ਖਿਮਾ ਬਖ਼ਸ਼ੋ, ਮੇਰੇ ਪਾਸੋਂ ਬੜਾ ਪਾਪ ਹੋਇਆ। ਮੇਰੇ ਕਰਮਾਂ ਦਾ ਲਿਖਿਆ ਮੇਰੇ ਸਾਹਮਣੇ ਆਇਆ ਕਿ ਇਸਤਰੀ ਦੀ ਤਸਵੀਰ ਮੇਰੀਆਂ ਹੋਰਨਾਂ

ਤਸਵੀਰਾਂ ਵਿਚ ਰਲ ਗਈ।"

ਪਰ ਮਹਾਰਾਜ ਕਹਿਣ ਲੱਗੇ, "ਚਿਤਰਕਾਰਾਂ ਦੇ ਬਾਦਸ਼ਾਹ! ਤੂੰ ਮੇਰੇ ਤੇ ਬੜੀ ਦਯਾ ਕੀਤੀ ਜੋ ਇਹ ਤਸਵੀਰ ਮੈਨੂੰ ਵਿਖਾਈ। ਤੂੰ ਮੇਰੀਆਂ ਅੱਖਾਂ ਖੋਲ੍ਹ ਦਿੱਤੀਆਂ ਹਨ ਅਥਵਾ ਤੂੰ ਅੰਨ੍ਹੇ ਨੂੰ ਸੂਰਜ ਦੀ ਰੋਸ਼ਨੀ ਵਖਾਈ ਹੈ। ਇਹ ਦਸ ਕਿ ਇਹ ਤਸਵੀਰ ਕਿਸ ਦੀ ਹੈ। ਮਨੁਖ ਦੀ ਸਮਝ ਤਾਂ ਅਜਿਹੀ ਅਦੁਤੀ ਸੁੰਦਰਤਾ ਪੈਦਾ ਨਹੀਂ ਕਰ ਸਕਦੀ।"

ਚਿਤਰਕਾਰ ਇਹ ਸੁਣ ਕੇ ਮੁਸਕ੍ਰਾਇਆ ਤੇ ਕਹਿਣ ਲੱਗਾ, "ਮਹਾਰਾਜ, ਜੇ ਮੇਰੀ ਮੰਨੋ ਤਾਂ ਇਸ ਔਰਤ ਦਾ ਖ਼ਿਆਲ ਦਿਲ ਵਿਚੋਂ ਕੱਢ ਦਿਓ। ਮੈਨੂੰ ਡਰ ਹੈ ਕਿ ਮੇਰੀ ਲਾ-ਪਰਵਾਹੀ ਕਿਤੇ ਆਪ ਦੀ ਤਬਾਹੀ ਦਾ ਕਾਰਨ ਨਾ ਬਣੇ।"

ਰਾਜਾ ਬੇ-ਸਬਰ ਹੋ ਕੇ ਬੋਲਿਆ, "ਸੁਣ ਲੈ, ਤੇਰੇ ਸਾਹਮਣੇ ਦੋ ਰਸਤੇ ਹਨ। ਇਨ੍ਹਾਂ ਚੋਂ ਇਕ ਚੁਣ ਲੈ—ਜਾਂ ਤੇ ਮੈਨੂੰ ਇਸ ਦਾ ਨਾਂ ਦਸ ਦੇ ਤੇ ਮੈਂ ਤੈਨੂੰ ਅਣ-ਗਿਣਤ ਮਾਇਆ ਤੇ ਹੀਰੇ ਜਵਾਹਰਾਤ ਦੇਵਾਂਗਾ, ਜਾਂ ਚੁਪ ਰਹਿ ਤੇ ਮੈਂ ਤੈਨੂੰ ਭਿਆਨਕ ਤਹਿ-ਖ਼ਾਨਿਆਂ ਵਿਚ ਸੁਟਵਾ ਦਿਆਂਗਾ, ਜਿਥੇ ਤੈਨੂੰ ਖਾਣ ਪੀਣ ਨੂੰ ਕੁਝ ਨਹੀਂ ਮਿਲੇਗਾ ਤਾਂ ਜੋ ਤੇਰੀ ਜ਼ਬਾਨ ਭੁਖ ਤੇਹ ਤੋਂ ਟੁਕੜੇ ਟੁਕੜੇ ਹੋ ਕੇ ਤੇਰੇ ਹਿਰਦੇ ਦਾ ਭੇਦ ਖੋਲ੍ਹ ਦੇਵੇ।"

ਇਹ ਸੁਣ ਕੇ ਚਿਤਰਕਾਰ ਬੋਲਿਆ, "ਹੁਣ ਮੇਰੇ ਲਈ ਕੋਈ ਬਚਾ ਨਹੀਂ ਤੇ ਆਪ ਦੇ ਲੇਖਾਂ ਵਿਚ ਵੀ ਬੁਰਾ ਹੀ ਲਿਖਿਆ ਹੈ, ਇਸ ਲਈ ਲਓ ਸੁਣੋ:

"ਇਹ ਤਸਵੀਰ ਨਾਗਾਂ ਦੇ ਬਾਦਸ਼ਾਹ ਦੀ ਇਕੋ ਇਕ ਲੜਕੀ ਅਨੰਗ ਰਾਗ ਦੀ ਹੈ, ਜਿਸ ਨੂੰ ਸਭ ਨਾਗ ਰਾਣੀ ਕਹਿੰਦੇ ਹਨ। ਇਹ ਬਨ ਦੀ ਇਕਾਂਤ ਵਿਚ ਇਕ ਮਹਿਲ ਵਿਚ ਰਹਿੰਦੀ ਹੈ ਜਿਥੇ ਪੁਜਣ ਵਿਚ ਦੋ ਮਹੀਨੇ ਲਗਦੇ ਹਨ। ਇਸ ਦੀ ਤਸਵੀਰ ਤਾਂ ਆਪ

ਨੇ ਵੇਖ ਲਈ ਹੈ, ਪਰ ਅਸਲ ਵਿਚ ਇਸ ਤਸਵੀਰ ਨਾਲੋਂ ਉਹ ਕਈ ਗੁਣਾਂ ਵਧੇਰੇ ਸੁੰਦਰ ਹੈ। ਉਸ ਨੂੰ ਚਾਹੁਣ ਵਾਲੇ ਕਈ ਜਵਾਨ ਮੌਤ ਦੀ ਝੋਲੀ ਵਿਚ ਜਾ ਬੈਠੇ ਹਨ। ਬਣਾਉਣ ਵਾਲੇ ਨੇ ਉਸ ਨੂੰ ਯਾਕੂਤ ਦੀ ਡੱਬੀ ਵਰਗਾ ਮਨ-ਮੋਹਣਾ ਬਣਾਇਆ ਹੈ ਤੇ ਉਸ ਦੇ ਅੰਦਰ ਦਿਲ ਐਸਾ ਪੱਥਰ ਦਾ ਰੱਖ ਦਿਤਾ ਹੈ ਕਿ ਜਿਸ ਪੁਰ ਸੁੰਦਰ ਤੋਂ ਸੁੰਦਰ ਪੁਰਸ਼ ਦਾ ਭੀ ਅਸਰ ਨਹੀਂ ਹੁੰਦਾ। ਦੇਸ਼ ਦੀ ਹਰ ਨੁਕਰ ਤੋਂ ਉਸ ਨੂੰ ਹਜ਼ਾਰਾਂ ਵੇਖਣ ਵਾਲੇ ਆਉਂਦੇ ਹਨ ਤੇ ਉਸ ਨਾਲ ਵਿਆਹ ਕਰਨ ਦੀ ਚਾਹ ਪ੍ਰਗਟ ਕਰਦੇ ਹਨ। ਉਹ ਸਭਨਾਂ ਨੂੰ ਇਕੋ ਜਹੀ ਘਿਰਣਾ-ਭਰੀ ਨਜ਼ਰ ਨਾਲ ਤਕਦੀ ਹੈ, ਪਰ ਆਓ-ਭਗਤ ਸਾਰਿਆਂ ਦੀ ਬੜੇ ਪ੍ਰੇਮ ਨਾਲ ਕਰਦੀ ਹੈ। ਉਹ ਇੱਕੀ ਦਿਨ ਇਸ ਸ਼ਰਤ ਤੇ ਪ੍ਰਾਹੁਣਾ ਬਣਾ ਕੇ ਰਖਦੀ ਹੈ ਕਿ ਹਰ ਰੋਜ਼ ਉਸ ਤੋਂ ਇਕ ਪ੍ਰਸ਼ਨ ਦਾ ਉੱਤਰ ਲਿਆ ਜਾਵੇ ਅਤੇ ਜੋ ਕੋਈ ਉਮੀਦਵਾਰ ਉਸ ਪੁਰ ਅਜੇਹਾ ਪ੍ਰਸ਼ਨ ਕਰਨ ਵਿਚ ਕਾਮਯਾਬ ਹੋ ਜਾਵੇ ਜਿਸ ਦਾ ਉੱਤਰ ਉਸ ਪਾਸ ਨਾ ਹੋਵੇ ਤਾਂ ਇਸ ਦਾ ਇਨਾਮ ਉਹ ਆਪ ਹੋਵੇਗੀ। ਤੇ ਜੇ ਇਸ ਸਮੇਂ ਵਿਚ ਉਹ ਅਜਿਹਾ ਸਵਾਲ ਨਾ ਪੁਛ ਸਕੇ ਤਾਂ ਫਿਰ ਉਹ ਉਸ ਦਾ ਗ਼ੁਲਾਮ ਹੋ ਜਾਂਦਾ ਹੈ ਅਤੇ ਉਹ ਉਸ ਨਾਲ ਜਿਸ ਤਰ੍ਹਾਂ ਦਾ ਸਲੂਕ, ਉਸ ਦੀ ਮਰਜ਼ੀ ਹੋਵੇ ਕਰੇ। ਅਜ ਤਾਈਂ ਕੋਈ ਉਸ ਨੂੰ ਜਿੱਤ ਨਹੀਂ ਸਕਿਆ, ਕਿਉਂ ਜੋ ਉਸ ਦੀ ਸਮਝ ਉਸ ਦੀ ਸੁੰਦਰਤਾ ਤੋਂ ਵੀ ਵਧ ਚੜ੍ਹ ਕੇ ਹੈ। ਉਸ ਨੇ ਇਨ੍ਹਾਂ ਅਸਫ਼ਲ ਰਹੇ ਉਮੈਦਵਾਰਾਂ ਵਿਚੋਂ ਕੁਝ ਤਾਂ ਦੂਜੇ ਦੇਸ਼ਾਂ ਵਿਚ ਗ਼ੁਲਾਮ ਬਣਾ ਕੇ ਭੇਜ ਦਿਤੇ ਹਨ ਅਤੇ ਕੁਝ ਆਪਣੇ ਨੌਕਰ ਚਾਕਰ ਬਣਾ ਲਏ ਹਨ। ਮਹਾਰਾਜ, ਆਪ ਪਾਸ ਬੇਨਤੀ ਕਰਦਾ ਹਾਂ ਕਿ ਆਪ ਆਪਣੇ ਆਪ ਨੂੰ ਆਪਣੇ ਹੱਥੀਂ ਬਰਬਾਦੀ ਦੀ ਖੱਡ ਵਿਚ ਨਾ ਸੁਟੋ। ਅਜੇ ਵੀ ਕੁਝ ਨਹੀਂ ਵਿਗੜਿਆ, ਇਸ ਖ਼ਿਆਲ ਨੂੰ ਦਿਲੋਂ ਕਢ ਦਿਓ।"

ਮਹਾਰਾਜਾ ਚਕ੍ਰਵਰਤੀ ਚੰਦਰਕਾਂਤ ਹਸ ਪਏ ਤੇ ਕਹਿਣ ਲਗੇ, "ਓ ਭੋਲੇ ਚਿਤਰਕਾਰ, ਤੇਰੀ ਰਾਏ ਤੇਰੇ ਹੁਨਰ ਨਾਲੋਂ

ਬਹਤ ਕਮਜ਼ੋਰ ਹੈ, ਕਿਉਂ ਜੋ ਇਸ ਨਾਲੋਂ ਵੀ ਭੈੜੇ ਹਾਲ ਵਾਲਾ ਉਹ ਪੁਰਸ਼ ਹੈ ਜਿਹੜਾ ਸਾਰੀ ਆਯੂ ਇਸ ਅਫ਼ਸੋਸ ਵਿਚ ਲੰਘਾ ਦੇਵੇ ਕਿ ਉਹ ਹਿੰਮਤ ਕਰਦਾ ਤਾਂ ਸ਼ਾਇਦ ਆਪਣੀ ਮੁਰਾਦ ਪਾ ਲੈਂਦਾ। ਸੋ ਮੇਰੇ ਲਈ ਚੰਗਾ ਇਹੋ ਹੈ ਕਿ ਮੈਂ ਹਿੰਮਤ ਕਰਾਂ ਤੇ ਕੋਸ਼ਿਸ਼ ਨਾ ਛਡਾਂ।'

ਫਿਰ ਰਾਜੇ ਨੇ ਉਸ ਕੋਲੋਂ ਉਹ ਤਸਵੀਰ ਲੈ ਕੇ ਰਖ ਲਈ ਤੇ ਉਸ ਨੂੰ ਤਿੰਨ ਲਖ ਅਸ਼ਰਫ਼ੀ ਇਨਾਮ ਵਜੋਂ ਦੇ ਕੇ ਵਿਦਾ ਕੀਤਾ ਤੇ ਨਾਲੇ ਉਸ ਨੂੰ ਆਪਣੀ ਤਸਵੀਰ ਬਣਾਉਣ ਦੀ ਆਗਿਆ ਵੀ ਦੇ ਦਿਤੀ। ਵਜ਼ੀਰਾਂ ਨੇ ਵੀ ਚਿਤਰਕਾਰ ਨੂੰ ਇਕ ਲਖ ਅਸ਼ਰਫ਼ੀ ਇਨਾਮ ਦਿਤੀ।

ਰਾਜਾ ਉਸ ਸੁੰਦਰੀ ਦੀ ਭਾਲ ਲਈ ਤਿਆਰ ਹੋ ਗਿਆ। ਸਫ਼ਰ ਦਾ ਸਭ ਸਾਮਾਨ ਤਿਆਰ ਹੋ ਗਿਆ ਅਤੇ ਉਸ ਨੇ ਇਹ ਸਮਾਂ ਬੜੀ ਬੇਚੈਨੀ ਨਾਲ ਕਟਿਆ। ਰਾਜਧਾਨੀ ਦਾ ਸਾਰਾ ਪ੍ਰਬੰਧ ਵਜ਼ੀਰਾਂ ਨੂੰ ਸੌਂਪ ਕੇ ਉਹ ਆਪਣੀ ਪ੍ਰੇਮਿਕਾ ਦੀ ਤਸਵੀਰ ਲੈ ਕੇ ਮਹੱਲ ਵਿਚੋਂ ਨਿਕਲਿਆ ਹੀ ਸੀ ਕਿ ਉਸ ਦਾ ਪੁਰਾਣਾ ਮਿੱਤਰ ਭਗੀਰਥ ਰਾਹ ਰੋਕ ਕੇ ਖਲੋ ਗਿਆ ਤੇ ਕਹਿਣ ਲਗਾ, "ਕੀ ਆਪ ਇਕੱਲਿਆਂ ਹੀ ਜਾਓਗੇ ?"

ਰਾਜੇ ਨੇ ਕਿਹਾ, "ਹਾਂ ਮਿਤਰ, ਮੇਰਾ ਇਕੱਲਿਆਂ ਹੀ ਜਾਣਾ ਠੀਕ ਹੈ। ਮੌਤ ਦੇ ਮੂੰਹ ਵਿਚ ਹੋਰਨਾਂ ਨੂੰ ਸੁਟਣਾ ਕਿਥੋਂ ਦੀ ਸਿਆਣਪ ਹੈ ?"

ਭਗੀਰਥ ਨੇ ਕਿਹਾ, "ਰਾਜਾ ਤੂੰ ਕਿਨ੍ਹਾਂ ਖ਼ਿਆਲਾਂ ਵਿਚ ਹੈਂ ? ਜੇ ਤੂੰ ਮੈਨੂੰ ਛਡ ਗਿਆ ਤਾਂ ਸਮਝ ਲੈ ਕਿ ਤੂੰ ਆਪਣਾ ਹਥ ਪਿਛੇ ਛਡ ਗਿਆ। ਤੂੰ ਤੇ ਮੈਂ ਇਕ ਜਾਨ ਸਾਂ। ਤੇਰੇ ਮੇਰੇ ਖ਼ਿਆਲ ਤੇ ਕੰਮ ਇਕੋ ਜਿਹੇ ਸਨ। ਹੁਣ ਤੇਰੇ ਮਨ ਤੇ ਕਿਸੇ ਹੋਰ ਦਾ ਕਬਜ਼ਾ ਹੈ, ਤੇ ਤੂੰ ਕੇਵਲ ਸਰੀਰ ਹੀ ਸਰੀਰ ਰਹਿ ਗਿਆ ਹੈਂ। ਤੇਰੀ ਆਤਮਾ, ਤੇਰੀ ਸਮਝ ਹੁਣ ਮੈਂ ਹੀ ਹੋ ਸਕਦਾ ਸਾਂ ਅਤੇ ਮੈਨੂੰ ਤੂੰ ਪਿਛੇ ਛਡ ਚਲਿਆ ਹੈਂ ! ਹੇ ਰਾਜਾ ਤੇ ਤੇਰੇ ਮਿੱਤਰ ! ਤੂੰ ਹੁਣ ਤੋਂ ਹੀ ਸੋਚ ਨੂੰ ਤਿਆਗ ਦਿਤਾ ਹੈ ਅਤੇ ਤੂੰ ਇਹ ਨਹੀਂ ਵਿਚਾਰਿਆ ਕਿ ਉਥੇ ਜਾ ਕੇ ਤੂੰ

ਸਮਝ ਦਾ ਮੁਕਾਬਲਾ ਕਰਨਾ ਹੈ। ਜੇ ਤੇਰਾ ਹੁਣੇ ਹੀ ਇਹ ਹਾਲ ਹੈ ਤਾਂ ਨਾਗ ਰਾਣੀ ਨੂੰ ਵੇਖ ਕੇ, ਤੇਰੇ ਵਿਚ ਇਕੀ ਦਿਨ ਅਕਲ-ਅਜ਼ਮਾਈ ਦੀ ਸ਼ਕਤੀ ਕਿਸ ਤਰ੍ਹਾਂ ਰਹੇਗੀ ? ਇਹ ਹੀ ਤਾਂ ਕਾਰਨ ਹੈ ਕਿ ਰਾਜ ਕੁਮਾਰੀ ਸਭਨਾਂ ਤੇ ਕਾਬੂ ਪਾ ਲੈਂਦੀ ਹੈ।"

ਰਾਜੇ ਨੇ ਜਦ ਇਹ ਤਕਰੀਰ ਸੁਣੀ ਤਾਂ ਉਸ ਨੇ ਆਪਣੇ ਮਿੱਤਰ ਦਾ ਹਥ ਆਪਣੇ ਹਥ ਵਿਚ ਲੈ ਕੇ ਕਿਹਾ, "ਭਗੀਰਥ, ਤੂੰ ਸਚ ਕਿਹਾ ਹੈ, ਪਰ ਜੇ ਮੈਨੂੰ ਸਫ਼ਲਤਾ ਨਾ ਹੋਈ ਤਾਂ ਤੇਰਾ ਕੀ ਬਣੇਗਾ ?"

ਭਗੀਰਥ ਨੇ ਕਿਹਾ, "ਰਾਜਾ, ਅਸਫ਼ਲਤਾ ਵਿਚ ਵੀ ਮਿਤਰ ਦਾ ਨਾਲ ਹੋਣਾ ਚੰਗਾ ਹੋਵੇਗਾ। ਜੇ ਖ਼ੁਸ਼ੀ ਮਿਤਰ ਬਿਨਾਂ ਖ਼ੁਸ਼ੀ ਨਹੀਂ ਤਾਂ ਗ਼ਮੀ ਦਾ ਕੀ ਕਹਿਣਾ !"

ਦੋਵੇਂ ਮਿਤਰ ਇਕਠੇ ਸ਼ਹਿਰ ਛਡ ਕੇ ਜੰਗਲ ਵਲ ਟੁਰ ਪਏ। ਜੰਗਲ, ਰੁਖਾਂ ਤੇ ਜਾਨਵਰਾਂ ਨਾਲ ਇਸ ਤਰ੍ਹਾਂ ਭਰਿਆ ਹੋਇਆ ਸੀ, ਜਿਸ ਤਰ੍ਹਾਂ ਸਮੁੰਦਰ ਮੋਤੀਆਂ ਨਾਲ ਭਰਿਆ ਹੁੰਦਾ ਹੈ।

ਰਾਜਾ ਪ੍ਰੇਮ ਦੀ ਧੁਨ ਵਿਚ ਮਸਤ ਸੀ ਤੇ ਖਾਂਦਾ ਪੀਂਦਾ ਕੁਝ ਨਹੀਂ ਸੀ। ਉਹ ਰਾਜ ਕੁਮਾਰੀ ਦੀ ਤਸਵੀਰ ਨਾਲ ਦਿਲ ਪਰਚਾਉਂਦਾ ਟੁਰਿਆ ਜਾ ਰਿਹਾ ਸੀ। ਉਸ ਦੇ ਸਰੀਰ ਦੀ ਰਖਿਆ ਵੀ ਭਗੀਰਥ ਹੀ ਕਰ ਰਿਹਾ ਸੀ। ਇਕ ਦਿਨ ਦੁਪਹਿਰ ਵੇਲੇ ਜਦ ਉਹ ਦੋਵੇਂ ਇਕ ਰੁਖ ਹੇਠਾਂ ਆਰਾਮ ਕਰ ਰਹੇ ਸਨ, ਰਾਜਾ ਆਪਣੀ ਪ੍ਰੇਮਿਕਾ ਦੀ ਤਸਵੀਰ ਨੂੰ ਕਿੰਨਾ ਚਿਰ ਵੇਖਦਾ ਰਿਹਾ ਤੇ ਫਿਰ ਕਹਿਣ ਲਗਾ, "ਭਗੀਰਥ, ਇਹ ਔਰਤ ਜ਼ਾਤ ਹੈ, ਮੈਨੂੰ ਇਸ ਬਾਰੇ ਕੁਝ ਵੀ ਪਤਾ ਨਹੀਂ। ਕੀ ਤੂੰ ਇਸ ਸਬੰਧੀ ਮੈਨੂੰ ਕੁਝ ਦਸ ਸਕਦਾ ਹੈਂ ?"

ਭਗੀਰਥ ਹਸ ਪਿਆ ਤੇ ਕਹਿਣ ਲਗਾ, "ਚੰਦਰਕਾਂਤ ! ਇਹ ਸਵਾਲ ਰਾਜ ਕੁਮਾਰੀ ਲਈ ਰੱਖ ਛਡੋ, ਕਿਉਂ ਜੋ ਇਹ ਬੜਾ ਹੀ ਟੇਢਾ ਪ੍ਰਸ਼ਨ ਹੈ। ਔਰਤ ਇਕ ਅਜੀਬ ਜਹੀ ਵਸਤੂ ਹੈ। ਇਸ ਦੀ ਬਾਬਤ ਇਕ ਕਹਾਣੀ ਸੁਣਾਉਂਦਾ ਹਾਂ :

"ਸ਼ੁਰੂ ਵਿਚ ਜਦੋਂ ਰਬ ਨੇ ਔਰਤ ਦੇ ਬਣਨ ਦਾ ਹੁਕਮ ਦਿਤਾ ਤਾਂ ਉਸ ਨੂੰ ਪਤਾ ਲਗਾ ਕਿ ਸਾਰਾ ਮਸਾਲਾ ਪੁਰਸ਼ ਬਣਾਉਣ ਵਿਚ ਖ਼ਤਮ ਹੋ ਚੁਕਾ ਹੈ ਤੇ ਕੋਈ ਠੋਸ ਚੀਜ਼ ਬਾਕੀ ਨਹੀਂ ਰਹੀ। ਫੇਰ ਰੱਬ ਨੂੰ ਇਕ ਵਿਉਂਤ ਸੁਝੀ। ਉਸ ਨੇ ਚੰਦਰਮੇ ਦੀ ਗੋਲਾਈ, ਇਸ਼ਕ-ਪੇਚੇ ਦੀ ਚਮਟ, ਵੇਲਾਂ ਦੀ ਨਜ਼ਾਕਤ, ਫੁਲਾਂ ਦੀ ਰੰਗਤ, ਗਣੇਸ਼ ਦੀ ਸੁੰਡ ਦਾ ਨਕੇਲਾਪਨ, ਹਿਰਨ ਦੀ ਤਕਣੀ, ਪੰਖੜੀਆਂ ਦੀ ਤਾਜ਼ਗੀ, ਬੱਦਲਾਂ ਦੀ ਚੀਕ ਪੁਕਾਰ, ਖ਼ਰਗੋਸ਼ ਦੀ ਝਿਜਕ, ਤਾਊਸ ਦਾ ਮਾਣ, ਤੋਤੇ ਦੇ ਕਲੇਜੇ ਦੀ ਨਰਮੀ, ਹੀਰੇ ਦੀ ਕਾਟ, ਸ਼ਹਿਦ ਦੀ ਮਿਠਾਸ, ਚੀਤੇ ਦੀ ਬੇ-ਰਹਿਮੀ, ਆਕਾਸ਼ ਦੀ ਗਰਮੀ, ਬਰਫ਼ ਦੀ ਸਰਦੀ, ਬੁਲਬਲਾਂ ਦੀ ਆਵਾਜ਼, ਕੋਇਲ ਦੇ ਗੀਤ, ਬਗ਼ਲੇ ਦੀ ਭਗਤੀ ਅਤੇ ਚਕੋਰ ਦੀ ਵਫ਼ਾਦਾਰੀ–ਇਨ੍ਹਾਂ ਸਭਨਾਂ ਨੂੰ ਲੈ ਕੇ ਚੰਗੀ ਤਰ੍ਹਾਂ ਆਪੋ ਵਿਚ ਮਿਲਾ ਕੇ ਔਰਤ ਬਣਾ ਦਿਤੀ। ਫੇਰ ਉਸ ਨੂੰ ਪੁਰਸ਼ ਦੇ ਹਵਾਲੇ ਕਰ ਦਿਤਾ। ਪਰ ਪੁਰਸ਼ ਇਕ ਹਫ਼ਤੇ ਪਿਛੋਂ ਹੀ ਵਾਪਸ ਮੁੜ ਆਇਆ ਤੇ ਰੱਬ ਨੂੰ ਕਹਿਣ ਲੱਗਾ :

"ਹੇ ਈਸ਼ਵਰ ਮਹਾਂਦੇਵ ! ਇਹ ਵਸਤੂ ਜਿਹੜੀ ਤੂੰ ਮੈਨੂੰ ਦਿਤੀ ਹੈ, ਇਸ ਨੇ ਤਾਂ ਮੇਰਾ ਜੀਵਨ ਤਲਖ਼ ਬਣਾ ਦਿਤਾ ਹੈ। ਇਹ ਹਰ ਵੇਲੇ ਚਿੜ ਚਿੜ ਕਰਦੀ ਰਹਿੰਦੀ ਹੈ। ਮੈਨੂੰ ਤੰਗ ਕਰਦੀ ਹੈ; ਕਦੀ ਇਕੱਲਿਆਂ ਨਹੀਂ ਹੋਣ ਦਿੰਦੀ। ਮੈਨੂੰ ਹਰ ਵੇਲੇ ਇਸ ਦੀ ਰਖਵਾਲੀ ਕਰਨੀ ਪੈਂਦੀ ਹੈ। ਇਹ ਕਦੀ ਹੱਸਣ ਲੱਗ ਪੈਂਦੀ ਹੈ, ਕਦੀ ਮੂੰਹ ਚਾੜ੍ਹ ਲੈਂਦੀ ਹੈ ਤੇ ਸਾਰਾ ਦਿਨ ਵਿਹਲੀ ਬੈਠੀ ਰਹਿੰਦੀ ਹੈ। ਮੈਂ ਇਹ ਅਮਾਨਤ ਵਾਪਸ ਕਰਨ ਆਇਆ ਹਾਂ। ਮੇਰਾ ਇਸ ਨਾਲ ਗੁਜ਼ਾਰਾ ਨਹੀਂ।'

"ਰੱਬ ਨੇ ਇਹ ਸੁਣ ਔਰਤ ਨੂੰ ਵਾਪਸ ਲੈ ਲਿਆ। ਅਜੇ ਇਕ ਹਫ਼ਤਾ ਵੀ ਨਹੀਂ ਲੰਘਿਆ ਸੀ ਕਿ ਪੁਰਸ਼ ਫਿਰ ਵਾਪਸ ਆਇਆ ਤੇ ਕਹਿਣ ਲੱਗਾ, 'ਹੇ ਈਸ਼ਵਰ ! ਮੈਨੂੰ ਵਾਪਸ ਜਾਣ ਤੇ ਪਤਾ ਲੱਗਾ ਕਿ ਮੇਰਾ ਜੀਵਨ ਅਕਾਰਥ ਜਾ ਰਿਹਾ ਹੈ। ਮੈਂ ਉਦਾਸ ਰਹਿਣ ਲਗ ਪਿਆ

ਹਾਂ ਅਤੇ ਮੈਨੂੰ ਮੁੜ ਮੁੜ ਤੇਰੀ ਦਾਤ ਯਾਦ ਆਉਂਦੀ ਹੈ। ਉਸ ਦਾਂ ਨੱਚਣਾ, ਖੇਡਣਾ, ਮੈਥੋਂ ਡਰਨਾ, ਮੰਨ ਕੇ ਰੁਸਣਾ ਤੇ ਰੁਸ ਕੇ ਮੰਨਣਾ,ਅੱਖਾ ਅਗੇ ਫਿਰਨ ਲਗ ਜਾਂਦਾ ਹੈ। ਉਸ ਦਾ ਹਾਸਾ ਇਕ ਗੀਤ ਸੀ, ਉਸ ਦਾ ਸਰੀਰ ਕੋਮਲ ਸੀ ਅਤੇ ਉਸ ਦਾ ਸੁੰਦਰ ਚਿਹਰਾ ਮਨ-ਮੋਹਣਾ ਸੀ। ਮੈਨੂੰ ਉਹ ਵਾਪਸ ਦੇ ਦੇ।'

"ਪਰਮਾਤਮਾ ਨੇ ਕਿਹਾ, 'ਚੰਗਾ'। ਤੇ ਔਰਤ ਫਿਰ ਪੁਰਸ਼ ਦੇ ਹਵਾਲੇ ਕਰ ਦਿਤੀ। ਤੀਜੇ ਹੀ ਦਿਨ ਪੁਰਸ਼ ਫਿਰ ਵਾਪਸ ਆ ਗਿਆ ਤੇ ਕਹਿਣ ਲਗਾ, 'ਹੇ ਈਸ਼ਵਰ ! ਮੈਂ ਬੜਾ ਵਿਚਾਰਿਆ ਹੈ, ਪਰ ਅਖ਼ੀਰ ਮੈਂ ਇਸੇ ਸਿਟੇ ਤੇ ਪੁਜਾ ਹਾਂ ਕਿ ਔਰਤ ਤੋਂ ਆਰਾਮ ਘਟ ਤੇ ਦੁਖ ਜ਼ਿਆਦਾ ਹਨ। ਇਸ ਨੂੰ ਵਾਪਸ ਹੀ ਲੈ ਲੈ।'

"ਪਰਮਾਤਮਾਂ ਨੇ ਕਿਹਾ, 'ਐ ਪੁਰਸ਼ ! ਹੁਣ ਇਸ ਦਾ ਪ੍ਰਬੰਧ ਤੂੰ ਆਪ ਹੀ ਕਰ।'

"ਪੁਰਸ਼ ਬੋਲਿਆ, 'ਪਰ ਮੈਂ ਇਸ ਨਾਲ ਨਹੀਂ ਰਹਿ ਸਕਦਾ।'

"ਪਰਮਾਤਮਾਂ ਨੇ ਕਿਹਾ, 'ਅਤੇ ਤੂੰ ਇਸ ਤੋਂ ਬਿਨਾਂ ਵੀ ਨਹੀਂ ਰਹਿ ਸਕਦਾ !'

"ਇਹ ਕਹਿ ਕੇ ਪਰਮਾਤਮਾ ਨੇ ਪੁਰਸ਼ ਤੋਂ ਮੂੰਹ ਮੋੜ ਲਿਆ ਤੇ ਕਿਸੇ ਹੋਰ ਪ੍ਰਿਥਵੀ ਦੀ ਰਚਨਾ ਵਿਚ ਰੁਝ ਗਿਆ। ਪੁਰਸ਼ ਮੂੰਹ ਨਿਵਾ ਕੇ ਸੋਚ ਰਿਹਾ ਸੀ ਕੀ ਕਰਾਂ ਤੇ ਕੀ ਨਾ ਕਰਾਂ—ਮੈਂ ਇਸ ਦੇ ਨਾਲ ਵੀ ਨਹੀਂ ਰਹਿ ਸਕਦਾ ਤੇ ਇਸ ਤੋਂ ਬਿਨਾਂ ਵੀ ਨਹੀਂ !"

ਭਗੀਰਥ ਚੁਪ ਹੋ ਗਿਆ ਤੇ ਰਾਜੇ ਵਲ ਵੇਖਣ ਲੱਗਾ, ਪਰ ਰਾਜਾ ਚੁਪ ਚਾਪ ਰਾਜ ਕੁਮਾਰੀ ਦੀ ਤਸਵੀਰ ਵੇਖ ਰਿਹਾ ਸੀ।

ਇਸ ਤਰ੍ਹਾਂ ਉਹ ਰੋਜ਼ ਪੜਾਂ ਕਰਦੇ, ਜੰਗਲ ਵਿਚੋਂ ਲੰਘਦੇ, ਨਾਗ ਰਾਣੀ ਦੇ ਮਹੱਲਾਂ ਕੋਲ ਪੁਜ ਗਏ।



# ਨਾਸਤਕ

ਮੂੰਹ ਝਾਖਰੇ ਹੀ ਜਦ ਰਾਜਕੁਮਾਰੀ ਦੇ ਮਹੱਲ ਦੇ ਸੁਨਹਿਰੀ ਮੁਨਾਰੇ, ਰੁਖਾਂ ਦੇ ਝੁੰਡ ਵਿਚੋਂ, ਸੂਰਜ ਦੀਆਂ ਕਿਰਨਾਂ ਨਾਲ ਜਗਮਗਾਂਦੇ ਦਿਸੇ ਤਾਂ ਮਹਾਰਾਜਾ ਚੰਦਰਕਾਂਤ ਬੋਲਿਆ, "ਮੈਂ ਬਰਬਾਦ ਹੋ ਗਿਆ !"

"ਉਹ ਕਿਸ ਤਰ੍ਹਾਂ ਮਹਾਰਾਜ ?" ਭਗੀਰਥ ਨੇ ਪੁਛਿਆ।

ਰਾਜੇ ਨੇ ਕਿਹਾ, "ਮੈਂ ਸਾਰੇ ਰਾਹ, ਦਿਨ ਰਾਤ ਸੌਂਦਿਆਂ ਜਾਗਦਿਆਂ ਆਪਣੀ ਪ੍ਰੇਮਿਕਾ ਦੀ ਤਸਵੀਰ ਹੀ ਵੇਖਦਾ ਰਿਹਾ ਹਾਂ। ਮੈਨੂੰ ਹੋਰ ਕਿਸੇ ਚੀਜ਼ ਦਾ ਧਿਆਨ ਹੀ ਨਹੀਂ ਰਿਹਾ। ਅਸੀਂ ਸਫ਼ਰ ਖ਼ਤਮ ਕਰ ਚੁਕੇ ਹਾਂ, ਪਰ ਸਾਡੇ ਦੁਖ ਤਾਂ ਹੁਣ ਸ਼ੁਰੂ ਹੋਣੇ ਹਨ। ਰਾਜ ਕੁਮਾਰੀ ਨਾਲ ਕੀ ਸਵਾਲ ਕਰਾਂਗਾ ? ਨਾਲੇ ਜੇ ਇਸ ਦੇ ਕੇਵਲ ਖ਼ਿਆਲ ਨੇ ਹੀ ਮੈਨੂੰ ਇਤਨਾ ਮੋਹ ਲਿਆ ਹੈ ਤਾਂ ਕੀ ਪਤਾ ਇਸ ਦੇ ਮ੍ਰਿਗ-ਲੋਚ ਨੈਨਾਂ ਨੂੰ ਵੇਖ ਕੇ ਮੇਰੇ ਤੇ ਕੀ ਗੁਜ਼ਟੇਗੀ। ਮੇਰੇ ਹੋਸ਼ ਹਵਾਸ ਹੁਣ ਤੋਂ ਹੀ ਗੁੰਮ ਹੋ ਰਹੇ ਹਨ। ਇੱਕੀ ਦਿਨਾਂ ਦੀ ਖਿਚੋਤਾਣ ਦੀ ਸ਼ਕਤੀ ਮੇਰੇ ਵਿਚ ਕਿਥੋਂ ਆਵੇਗੀ ?"

"ਮਹਾਰਾਜ ! ਇਸੇ ਲਈ ਤਾਂ ਮੈਂ ਆਪ ਦੇ ਨਾਲ ਆਇਆ ਹਾਂ। ਜਦ ਅਸੀਂ ਰਾਜ ਕੁਮਾਰੀ ਦੇ ਪੇਸ਼ ਹੋਈਏ ਤਾਂ ਤੁਸੀਂ ਉਸ ਨੂੰ ਕਹਿ ਦੇਣਾ ਕਿ ਤੁਸੀਂ ਮੇਰੇ ਮੂੰਹ ਨਾਲ ਗਲ ਬਾਤ ਕਰੋਗੇ। ਮੈਂ ਸਭ ਵੇਖ ਲਵਾਂਗਾ।" ਭਗੀਰਥ ਨੇ ਹੌਸਲਾ ਦਿੰਦਿਆਂ ਕਿਹਾ।

ਰਾਜੇ ਨੂੰ ਇਸ ਨਾਲ ਕੁਝ ਤਸੱਲੀ ਹੋਈ ਤੇ ਫਿਰ ਉਹ ਦੀਨ ਦੁਨੀਆਂ ਤੋਂ ਬੇ-ਖ਼ਬਰ ਹੋ ਕੇ ਆਪਣੀ ਪ੍ਰੇਮਿਕਾ ਦੇ ਧਿਆਨ ਵਿਚ

ਮਗਨ ਹੋ ਗਿਆ।

ਅਖ਼ੀਰ ਦੋਵੇਂ ਮਹੱਲ ਦੀ ਹੱਦ ਵਿਚ ਪਹੁੰਚ ਗਏ ਤੇ ਉਨ੍ਹਾਂ ਦੇ ਸਵਾਗਤ ਲਈ ਸੁਨਹਿਰੀ ਵਰਦੀਆਂ ਵਾਲੇ ਚੋਬਦਾਰ ਅਗੇ ਵਧੇ। ਰਾਜ ਕੁਮਾਰੀ ਨੂੰ ਖ਼ਬਰ ਕਰ ਦਿਤੀ ਗਈ ਕਿ ਮਹਾਰਾਜਾ ਚੰਦਰਕਾਂਤ ਆਪਣੀ ਕਿਸਮਤ ਪਰਖਣ ਲਈ ਆਏ ਹਨ। ਉਸ ਨੇ ਆਪਣੇ ਦੋ ਖ਼ਾਸ ਨੌਕਰ, ਜਿਨ੍ਹਾਂ ਦੇ ਮੂੰਹ ਸਰ੍ਹੋਂ ਤੋਂ ਵੀ ਵਧ ਪੀਲੇ ਅਤੇ ਜਿਨ੍ਹਾਂ ਦੀਆਂ ਅੱਖਾਂ ਨਾਗਾਂ ਨਾਲੋਂ ਵੀ ਵਧ ਲਾਲ ਸਨ, ਭਿਜਵਾ ਦਿਤੇ। ਨੌਕਰ ਉਨ੍ਹਾਂ ਦੋਹਾਂ ਨੂੰ ਇਕ ਸੰਗਮਰਮਰ ਦੇ ਦੀਵਾਨ-ਖ਼ਾਨੇ ਵਿਚ ਲੈ ਗਏ, ਜਿਸ ਦੇ ਚਾਰੇ ਪਾਸੇ ਇਕ ਸੁੰਦਰ ਬਗ਼ੀਚਾ ਸੀ। ਬਗ਼ੀਚੇ ਵਿਚ ਇਕ ਸਾਫ਼ ਪਾਣੀ ਦੀ ਝੀਲ, ਕੁਝ ਬਲੌਰੀ ਗੁਸਲਖ਼ਾਨੇ ਤੇ ਛਾਂ ਵਾਲੇ ਰੁਖ ਸਨ। ਬਾਗ਼ ਵਿਚ ਸਦਾ ਰੰਗ-ਬਰੰਗੇ ਫੁਲਾਂ ਦੀ ਮਹਿਕ ਵਾਲੀ ਪੌਣ ਰੁਮਕਦੀ ਸੀ ਤੇ ਪੰਛੀ ਆਪਣੇ ਮਿਠੇ ਰਾਗ ਅਲਾਪਦੇ ਸੁਣਾਈ ਦਿੰਦੇ ਸਨ। ਰਾਜੇ ਤੇ ਭਗੀਰਥ ਨੇ ਸ ਰਾ ਦਿਨ ਉਥੇ ਲੰਘਾਇਆ। ਰਾਜਾ ਨਾਗ ਰਾਣੀ ਦੇ ਦੀਦਾਰ ਦੀ ਚਾਹ ਵਿਚ ਏਨਾ ਬੇਕਲ ਹੋ ਰਿਹਾ ਸੀ ਕਿ ਉਸ ਦੀ ਤਸਵੀਰ ਤੋਂ ਛੁਟ ਹੋਰ ਕੁਝ ਉਸ ਨੂੰ ਸੁਝਦਾ ਹੀ ਨਹੀਂ ਸੀ।

ਜਦ ਦੁਪਹਿਰ ਢਲ ਗਈ ਤਾਂ ਰਾਜੇ ਤੇ ਭਗੀਰਥ ਨੂੰ ਦਰਬਾਰ ਵਿਚ ਸਦਿਆ ਗਿਆ। ਦੋਵੇਂ ਲੋਕ ਸਭਾ ਵਿਚੋਂ ਹੁੰਦੇ ਹੋਏ ਦਰਬਾਰ ਖ਼ਾਸ ਵਿਚ ਗਏ। ਇਸ ਕਮਰੇ ਦਾ ਫ਼ਰਸ਼ ਕਾਲੇ ਤੇ ਨੀਲੇ ਬਲੌਰ ਦੇ ਟੁਕੜਿਆਂ ਨਾਲ ਸਜਿਆ ਹੋਇਆ ਸੀ ਤੇ ਕੰਧਾਂ ਹੀਰੇ ਜਵਾਹਰਾਂ ਨਾਲ ਜਗਮਗਾ ਰਹੀਆਂ ਸਨ। ਛਤ ਤੇ ਫ਼ਾਨੂਸ ਟੰਗੇ ਹੋਏ ਸਨ ਅਤੇ ਇਨ੍ਹਾਂ ਦੀ ਚਮਕਦੀ ਰੋਸ਼ਨੀ ਇਕ ਅਤਿ ਸੁੰਦਰ ਦ੍ਰਿਸ਼ਯ ਬੰਨ੍ਹ ਰਹੀ ਸੀ। ਇਸ ਸਖ਼ਤ ਚਮਕ ਦੇ ਸਾਹਮਣੇ ਅੱਖਾਂ ਕੰਮ ਨਹੀਂ ਸਨ ਕਰਦੀਆਂ। ਜਦ ਭਗੀਰਥ ਤੇ ਮਹਾਰਾਜੇ ਦੀਆਂ ਚੁੰਧਿਆਈਆਂ ਹੋਈਆਂ ਅੱਖੀਆਂ ਜ਼ਰਾ ਠੀਕ ਹੋਈਆਂ ਤਾਂ ਉਨ੍ਹਾਂ ਨੂੰ ਸਾਹਮਣੇ ਸਿੰਘਾਸਨ ਉਤੇ ਨਾਗ ਰਾਣੀ ਬੈਠੀ ਦਿੱਸੀ।

ਉਸ ਨੇ ਕਾਈ ਵਰਗੇ ਹਰੇ ਕਪੜੇ ਪਾਏ ਹੋਏ ਸਨ। ਉਸ ਦੀ ਸ਼ਕਲ ਸੱਪਾਂ ਵਰਗੀ ਤੇ ਅੱਖਾਂ ਲਾਲਾਂ ਵਰਗੀਆਂ ਸਨ । ਉਸ ਵੇਲੇ ਉਸ ਦੀ ਸੁੰਦਰਤਾ ਡੁਲ੍ਹ ਡੁਲ੍ਹ ਪੈਂਦੀ ਸੀ। ਨਾਗ ਰਾਣੀ ਨੇ ਰਾਜੇ ਵਲ ਘ੍ਰਿਣਾ-ਭਰੀ ਨਜ਼ਰ ਨਾਲ ਤੱਕਿਆ, ਮੂੰਹ ਮੋੜ ਲਿਆ ਤੇ ਕਿਹਾ, "ਬੋਲੋ, ਕੀ ਪੁਛਦੇ ਹੋ ?"

ਰਾਜੇ ਦੇ ਦਿਲ ਉਤੇ ਉਸ ਦੀ ਸੁੰਦਰਤਾ ਬਿਜਲੀਆਂ ਢਾਹ ਰਹੀ ਸੀ। ਰਾਜਾ ਸਾਹਮਣੇ ਸੰਦਲੀ ਤੇ ਡਿਗ ਪਿਆ ਅਤੇ ਨਾਗ ਰਾਣੀ ਵਲ ਇਸ ਤਰ੍ਹਾਂ ਵੇਖਣ ਲਗਾ, ਜਿਸ ਤਰ੍ਹਾਂ ਕਬੂਤਰ ਸਪ ਵਲ ਵੇਖਦਾ ਹੈ।

ਭਗੀਰਥ ਨੇ ਨਿਉਂ ਕੇ ਨਮਸਕਾਰ ਕੀਤੀ ਤੇ ਹਥ ਬੰਨ੍ਹ ਕੇ ਕਹਿਣ ਲਗਾ, "ਸਰਕਾਰ ! ਮਹਾਰਾਜ ਦੀ ਜ਼ਬਾਨ ਦਾਸ ਹੈ। ਆਗਿਆ ਹੋਵੇ ਤਾਂ ਕੁਝ ਬੇਨਤੀ ਕਰਾਂ !"

ਰਾਜ ਕੁਮਾਰੀ ਨੇ ਕਿਹਾ, "ਕਹੋ !"

ਭਗੀਰਥ ਨੇ ਫਿਰ ਨਮਸਕਾਰ ਕੀਤੀ ਤੇ ਕਹਿਣ ਲਗਾ—

"ਸਰਕਾਰ ! ਚਿਰਾਂ ਦੀ ਗਲ ਹੈ ਕਿ ਇਕ ਦੇਸ਼ ਵਿਚ ਇਕ ਨਾਸਤਕ ਰਹਿੰਦਾ ਸੀ। ਉਹ ਆਪਣੇ ਵਿਆਹ ਦੀਆਂ ਤਿਆਰੀਆਂ ਵਿਚ ਲਗਾ ਹੋਇਆ ਸੀ । ਉਸ ਦਾ ਇਕ ਮਿਤਰ ਉਸ ਕੋਲ ਆਇਆ ਅਤੇ ਉਸ ਨੂੰ ਸਲਾਹ ਦੇਣ ਲਗਾ ਕਿ ਉਹ ਗਣੇਸ਼ ਮਹਾਰਾਜ ਦੇ ਮੰਦਰ ਤੇ ਚੜ੍ਹਾਵਾ ਚੜ੍ਹਾਏ ਤਾਂ ਜੋ ਵਿਆਹ ਦਾ ਕੰਮ ਨਿਰ-ਵਿਘਨ ਸਮਾਪਤ ਹੋਵੇ। ਉਹ ਨਾਸਤਕ ਇਹ ਸੁਣ ਖਿੜ ਖਿੜਾ ਕੇ ਹਸ ਪਿਆ ਅਤੇ ਦੇਵਤਿਆਂ ਦਾ ਮਖ਼ੌਲ ਉਡਾਉਣ ਲਗਾ। ਕਹਿਣ ਲਗਾ—

"ਵਾਹ,ਗਣੇਸ਼ ਦੀ ਵੀ ਕਮਾਲ ਆਖੀਊ ਭਾਈ! ਇਹ ਤਾਂ ਸੋਚ, ਆਦਮੀ ਦੀ ਵੀ ਸੁੰਡ ਹੁੰਦੀ ਹੈ ? ਇਸ ਨੂੰ ਮੇਰੇ ਵਿਆਹ ਨਾਲ ਕੀ ਮਤਲਬ ? ਜਿਹੜਾ ਵੀ ਕੰਮ ਸੋਚ ਸਮਝ ਕੇ ਕੀਤਾ ਜਾਵੇ, ਉਹ ਨਿਰ-ਵਿਘਨ ਹੀ ਸਮਾਪਤ ਹੁੰਦਾ ਹੈ। ਛੱਡ ਇਨ੍ਹਾਂ ਨੂੰ, ਮੈਂ ਵੀ ਤਾਂ ਵੇਦ ਪੜ੍ਹੇ ਹਨ, ਸਭ ਪੇਟ ਦੇ ਪੁਜਾਰੀਆਂ ਦੇ ਢਕੌਂਸਲੇ ਹਨ, ਢਕੌਂਸਲੇ।'

"ਤੇ ਉਹ ਇਸ ਤਰ੍ਹਾਂ ਗੱਲਾਂ ਬਣਾਉਂਦਾ ਗਿਆ। ਇਸ ਦੀ ਭਿਣਕ ਗਣੇਸ਼ ਜੀ ਨੂੰ ਵੀ ਪੈ ਗਈ। ਉਹ ਸੁੰਡ ਹਿਲਾ ਕੇ ਹਸਦੇ ਰਹੇ ਅਤੇ ਉਧਰ ਨਾਸਤਕ ਵਿਆਹ ਦੀਆਂ ਤਿਆਰੀਆਂ ਕਰਦਾ ਰਿਹਾ। ਜਦ ਸਭ ਕੁਝ ਤਿਅ ਰ ਹੋ ਗਿਆ ਅਤੇ ਵਿਆਹ ਦੀ ਤਰੀਕ ਆ ਗਈ ਤਾਂ ਗਣੇਸ਼ ਜੀ ਨੇ ਸਵੇਰੇ ਸਵੇਰੇ ਇਕ ਗਊ ਨੂੰ, ਜਿਹੜੀ ਬਾਜ਼ਾਰ ਵਿਚ ਫਿਰਿਆ ਕਰਦੀ ਸੀ, ਕਹਿ ਦਿਤਾ ਕਿ ਉਹ ਆਪਣਾ ਪਵਿੱਤਰ ਗੋਹਾ ਨਾਸਤਕ ਦੇ ਬੂਹੇ ਦੀ ਮੁਹਾਠ ਤੇ ਸੁਟ ਆਵੇ। ਗਊ ਨੇ ਇਸੇ ਤਰ੍ਹਾਂ ਕੀਤਾ ਅਤੇ ਜਦ ਨਾਸਤਕ ਨੇ ਬੂਹਿਓਂ ਬਾਹਰ ਪੈਰ ਕਢਿਆ ਤਾਂ ਗੋਹੇ ਨਾਲ ਉਸ ਦਾ ਪੈਰ ਤਿਲਕ ਗਿਆ ਅਤੇ ਉਸ ਦੀ ਲਤ ਟੁਟ ਗਈ। ਅਜੇ ਉਹ ਮੰਜੀ ਤੋਂ ਨਹੀਂ ਸੀ ਉਠਿਆ ਕਿ ਉਸ ਦੀ ਮੰਗੇਤਰ ਮਰ ਗਈ।

"ਉਸ ਦਾ ਮਿਤਰ ਫਿਰ ਉਸ ਪਾਸ ਗਿਆ ਤੇ ਕਹਿਣ ਲਗਾ, 'ਵੇਖਿਆ ਗਣੇਸ਼ ਜੀ ਵਿਰੁਧ ਬਗ਼ਾਵਤ ਕਰਨ ਦਾ ਸਿਟਾ ?' ਨਾਸਤਕ ਬੋਲਿਆ, 'ਜਾ ਹੋਸ਼ ਤੋਂ ਕੰਮ ਲੈ। ਕਿਸ ਨੂੰ ਪਤਾ ਸੀ ਕਿ ਇਕ ਮਨਹੂਸ ਗਊ ਮੇਰੀ ਮੁਹਾਠ ਤੇ ਗੋਹਾ ਸੁਟ ਜਾਵੇਗੀ ? ਗਣੇਸ਼ ਦਾ ਇਸ ਨਾਲ ਕੀ ਸੰਬੰਧ ਹੈ ? ਕੀ ਸੰਸਾਰ ਭਰ ਦੇ ਗੋਹੇ ਦਾ ਪ੍ਰਬੰਧ ਗਣੇਸ਼ ਨੂੰ ਸੌਂਪਿਆ ਹੋਇਆ ਹੈ ਅਤੇ ਉਹ ਵੇਖਦਾ ਫਿਰਦਾ ਹੈ ਕਿ ਕਿਹੜੀ ਗਊ ਕਿਥੇ ਗੋਹਾ ਸੁਟਦੀ ਹੈ ?'

"ਜਦ ਨਾਸਤਕ ਦੀ ਲਤ ਠੀਕ ਹੋ ਗਈ ਤਾਂ ਉਸ ਨੇ ਇਕ ਹੋਰ ਥਾਂ ਵਿਆਹ ਦਾ ਸੰਦੇਸਾ ਭੇਜ ਦਿਤਾ ਅਤੇ ਵਿਆਹ ਦੀਆਂ ਤਿਆਰੀਆਂ ਕਰਨ ਲਗਾ। ਉਸ ਨੇ ਕੁਝ ਨੌਕਰ ਰਖ ਲਏ। ਜਦ ਉਹ ਬਾਹਰ ਨਿਕਲਦਾ, ਉਸ ਦੇ ਨੌਕਰ ਅਗੇ ਅਗੇ ਸਫ਼ਾਈ ਕਰਦੇ ਜਾਂਦੇ। ਜਦ ਵਿਆਹ ਦਾ ਦਿਨ ਆਇਆ ਤਾਂ ਗਣੇਸ਼ ਜੀ ਨੇ ਇਕ ਕਾਂ ਨੂੰ ਬੁਲਾਇਆ ਜਿਹੜਾ ਕਿ ਉਨ੍ਹਾਂ ਦੇ ਮੰਦਰ ਦਾ ਚੜ੍ਹਾਵਾ ਖਾਂਦਾ ਸੀ। ਉਨ੍ਹਾਂ ਕਾਂ ਨੂੰ ਕਿਹਾ—ਅਜ ਇਕ ਨਾਸਤਕ ਦਾ ਵਿਆਹ ਹੈ। ਜਿਸ ਰਸਤੇ ਤੋਂ ਉਸ ਨੇ ਲੰਘਣਾ ਹੈ, ਉਥੇ ਇਕ ਮਹਿਰਾਬ ਹੈ ਜਿਸ ਤੇ ਸਾਡੀ ਇਕ ਪੱਥਰ ਦੀ ਬਹੁਤ

ਪੁਰਾਣੀ ਮੂਰਤੀ ਹੈ, ਜਿਸ ਨੂੰ ਮੀਂਹ ਤੇ ਧੁਪ ਨੇ ਆਪਣੀ ਥਾਂ ਤੋਂ ਉਖੇੜ ਦਿਤਾ ਹੋਇਆ ਹੈ, ਉਹ ਬਿਲਕੁਲ ਡਿੱਗਣ ਵਾਲੀ ਹੈ। ਤੂੰ ਧਿਆਨ ਰਖੀਂ, ਜਦੋਂ ਨਾਸਤਕ ਹੇਠੋਂ ਲੰਘੇ ਤੂੰ ਸਾਡੇ ਉਤੇ ਬੈਠ ਜਾਵੀਂ, ਅਸੀਂ ਉਸ ਤੇ ਜਾ ਡਿੱਗਾਂਗੇ। ”

“ਕਾਂ ਨੇ ਇਸੇ ਤਰ੍ਹਾਂ ਕੀਤਾ। ਨਾਸਤਕ ਦਾ ਮੋਢਾ ਟੁਟ ਗਿਆ ਤੇ ਮੰਜੀ ਤੋਂ ਉਠਣ ਤੋਂ ਪਹਿਲਾਂ ਹੀ ਉਸ ਦੀ ਮੰਗੇਤਰ ਮਰ ਗਈ। ਨਾਸਤਕ ਦਾ ਮਿੱਤਰ ਉਸ ਕੋਲ ਫਿਰ ਆਇਆ ਤੇ ਕਹਿਣ ਲਗਾ, ‘ਹੁਣ ਤਾਂ ਕੋਈ ਸ਼ੱਕ ਨਹੀਂ ਰਿਹਾ ਨਾ ਕਿ ਤੇਰਿਆਂ ਕੰਮਾਂ ਦਾ ਗਣੇਸ਼ ਜੀ ਹੀ ਸਤਿਆਨਾਸ ਕਰ ਰਹੇ ਨੇ ?’

“ਨਾਸਤਕ ਨੂੰ ਬੜਾ ਗੁਸਾ ਆਇਆ ਤੇ ਕਹਿਣ ਲਗਾ, ‘ਤੇਰਾ ਗਣੇਸ਼ ਨੱਕ ਰਗੜ ਰਗੜ ਕੇ ਸੁੰਡ ਤੋੜ ਲਵੇ ਪਰ ਮੈਂ ਵਿਆਹ ਕਰ ਕੇ ਹੀ ਰਹਾਂਗਾ। ਇਹ ਸ਼ਹਿਰ ਹੀ ਅਜਿਹਾ ਹੈ ਜਿਥੇ ਗਊਆਂ ਗੋਹਾ ਕਰਦੀਆਂ ਫਿਰਦੀਆਂ ਨੇ ਤੇ ਮਕਾਨ ਢਹਿੰਦੇ ਰਹਿੰਦੇ ਨੇ। ਇਸ ਵਾਰੀ ਮੈਂ ਪੂਰਾ ਪ੍ਰਬੰਧ ਕਰ ਲਵਾਂਗਾ।’

“ਰਾਜ਼ੀ ਹੋ ਕੇ ਨਾਸਤਕ ਨੇ ਇਕ ਹੋਰ ਲੜਕੀ ਚੁਣ ਲਈ ਤੇ ਵਿਆਹ ਦੀਆਂ ਤਿਆਰੀਆਂ ਕਰਨ ਲਗਾ। ਉਹ ਆਪਣੀ ਮੰਗੇਤਰ ਦੇ ਘਰ ਇਕ ਦੂਰ ਦੇ ਰਸਤੇ ਤੋਂ ਚੱਕਰ ਕਟ ਕੇ ਖੇਤਾਂ ਵਿਚੋਂ ਦੀ ਹੁੰਦਾ ਹੋਇਆ ਟੁਰਿਆ ਜਾ ਰਿਹਾ ਸੀ। ਪਰ ਗਣੇਸ਼ ਜੀ ਨੇ ਇਸ ਦਾ ਪ੍ਰਬੰਧ ਵੀ ਪਹਿਲਾਂ ਹੀ ਕੀਤਾ ਹੋਇਆ ਸੀ। ਉਨ੍ਹਾਂ ਨੇ ਇੰਦਰ ਦੇਵਤਾ ਨੂੰ ਕਹਿ ਦਿਤਾ ਸੀ ਕਿ ਜਦ ਨਾਸਤਕ ਰਾਹ ਵਿਚ ਆਉਂਦੇ ਇਕ ਸੁਕੇ ਨਾਲੇ ਤੋਂ ਲੰਘੇ ਤਾਂ ਮੀਂਹ ਚੌਂਹਾਂ ਪਾਸਿਓਂ ਆ ਜਾਵੇ ਤੇ ਨਾਲੇ ਨੂੰ ਪਾਣੀ ਨਾਲ ਭਰ ਦੇਵੇ। ਇੰਦਰ ਦੇਵਤੇ ਨੇ ਇਸੇ ਤਰ੍ਹਾਂ ਕੀਤਾ। ਜਦ ਨਾਸਤਕ ਲੰਘਣ ਲਗਾ ਤਾਂ ਨਾਲਾ ਝਟ ਹੀ ਭਰ ਗਿਆ ਤੇ ਉਸ ਨੂੰ ਨਾਲ ਹੀ ਰੋੜ੍ਹ ਕੇ ਲੈ ਗਿਆ।

“ਗਣੇਸ਼ ਜੀ ਨਾਸਤਕ ਦੀ ਤਬਾਹੀ ਵੇਖ ਕੇ ਹਸਦੇ ਰਹੇ ਅਤੇ

ਫਿਰ ਝਟ ਹੀ ਜ਼ੋਰ ਜ਼ੋਰ ਦਾ ਰੋਣ ਲਗ ਪਏ।

"ਰਾਜ ਕੁਮਾਰੀ! ਇਸ ਦਾ ਉਤਰ ਦਿਓ ਕਿ ਉਹ ਹੱਸੇ ਕਿਉਂ ਤੇ ਫਿਰ ਰੋਣ ਕਿਉਂ ਲਗ ਪਏ?"

ਭਗੀਰਥ ਇਹ ਆਖ ਕੇ ਚੁਪ ਹੋ ਗਿਆ। ਨਾਗ ਰਾਣੀ ਬੋਲੀ–

"ਉਹ ਹਸੇ ਤਾਂ ਨਾਸਤਕ ਦੀ ਬੇ-ਸਮਝੀ ਅਰ ਹੰਕਾਰ ਤੇ ਪਰ ਜਦ ਉਹਨਾਂ ਨੂੰ ਉਸ ਡਰਾਉਣੀ ਸਜ਼ਾ ਦਾ ਖ਼ਿਆਲ ਆਇਆ, ਜਿਹੜੀ ਉਸ ਬੇ-ਸਮਝ ਲਈ ਅਗਲੀ ਦੁਨੀਆਂ ਤੇ ਅਗਲੀਆਂ ਜ਼ਿੰਦਗੀਆਂ ਵਿਚ ਭੁਗਤਣ ਲਈ ਤਿਆਰ ਸੀ ਤਾਂ ਉਹਨਾਂ ਦਾ ਦਿਲ ਤਰਸ ਨਾਲ ਭਰ ਗਿਆ ਤੇ ਉਹ ਰੋਣ ਲਗ ਪਏ।"

ਰਾਜ ਕੁਮਾਰੀ ਇਹ ਆਖ ਕੇ ਉਠ ਖੜੀ ਹੋਈ ਅਤੇ ਰਾਜੇ ਵੱਲ ਵੇਖੇ ਬਿਨਾਂ, ਹਥ ਦੇ ਇਸ਼ਾਰੇ ਨਾਲ ਦਰਬਾਰ ਖ਼ਤਮ ਕਰ ਕੇ ਚਲੀ ਗਈ।



# ਬੁੱਢਾ ਬ੍ਰਾਹਮਣ ਤੇ ਉਸ ਦੇ ਪੁੱਤਰ

ਰਾਜੇ ਨੇ ਕਿਹਾ, "ਮਿੱਤਰ ! ਰਾਜ ਕੁਮਾਰੀ ਨੇ ਤੇਰੇ ਸਵਾਲ ਦਾ ਉਤਰ ਦੇ ਦਿਤਾ ਅਤੇ ਮੇਰਾ ਇਕ ਦਿਨ ਬਰਬਾਦ ਹੋ ਗਿਆ। ਪਰ ਮੈਨੂੰ ਤੇਰੇ ਤੇ ਕੋਈ ਗਿਲਾ ਨਹੀਂ। ਮੈਂ ਤੈਨੂੰ ਖਿਮਾਂ ਕਰਦਾ ਹਾਂ, ਉਸ ਨਜ਼ਾਕਤ ਦੇ ਸਦਕੇ ਜਿਸ ਨਾਲ ਉਸ ਨੇ ਜਾਂਦਿਆਂ ਹੋਇਆਂ ਆਪਣੇ ਕੋਮਲ ਹਥ ਨੂੰ ਲਚਕਾਇਆ। ਉਹ ਇਸ ਤਰ੍ਹਾਂ ਸੀ ਜਿਸ ਤਰ੍ਹਾਂ ਫੁਲਾਂ ਨਾਲ ਲਦੀ ਹੋਈ ਡਾਲੀ ਪਰਦੇ ਵਿਚ ਝੂਮ ਰਹੀ ਹੋਵੇ। ਇਹ ਤਸਵੀਰ ਨਾ ਹੁੰਦੀ ਤਾਂ ਕਲ ਤਾਈਂ ਉਡੀਕ ਨਾ ਸਕਦਾ। ਹੁਣ ਮੈਂ ਇਸੇ ਨੂੰ ਵੇਖ ਵੇਖ ਜੀਆਂਗਾ।" ਰਾਜੇ ਨੇ ਸਾਰੀ ਰਾਤ ਇਸੇ ਧੁਨ ਵਿਚ ਬਿਤਾਈ।

ਸੂਰਜ ਨਿਕਲਿਆ। ਰਾਜਾ ਬਿਸਤਰੇ ਵਿਚੋਂ ਨਿਕਲਿਆ ਤੇ ਭਗੀਰਥ ਨਾਲ ਬਾਗ਼ ਵਿਚ ਟਹਿਲਣ ਲਗਾ ਅਰ ਇਸ ਤਰ੍ਹਾਂ ਵਿਯੋਗ ਦੀਆਂ ਘੜੀਆਂ ਕੱਟਣ ਲਗਾ।

ਭਗੀਰਥ ਨੇ ਕਿਹਾ, "ਮੈਂ ਧਰਮ ਵਿਦਿਆ ਦਾ ਸਵਾਲ ਇਸ ਲਈ ਕੀਤਾ ਸੀ ਕਿਉਂ ਜੋ ਸੁੰਦਰਤਾ ਵਾਲੇ ਇਨ੍ਹਾਂ ਗੱਲਾਂ ਤੋਂ ਕੋਰੇ ਹੁੰਦੇ ਹਨ।"

ਜਦ ਸ਼ਾਮ ਹੋਈ ਤਾਂ ਦੋਵੇਂ ਦਰਬਾਰ ਵਿਚ ਹਾਜ਼ਰ ਹੋਏ। ਉਥੇ ਰਾਜ ਕੁਮਾਰੀ ਲਾਲ ਕਪੜੇ ਪਹਿਨੀ ਬੈਠੀ ਸੀ। ਸਿਰ ਤੋਂ ਪੈਰਾਂ ਤਕ ਲਾਲ ਤੇ ਜਵਾਹਰ ਝਿਲਮਿਲ ਝਿਲਮਿਲ ਕਰ ਰਹੇ ਸਨ। ਰਾਜੇ ਨੇ ਤਖ਼ਤ, ਤਾਜ, ਕਪੜੇ ਤੇ ਜਵਾਹਰਾਂ ਨੂੰ ਤਾਂ ਭਲਾ ਕੀ ਵੇਖਣਾ ਸੀ, ਉਸ ਦੀ ਨਜ਼ਰ ਰਾਜ ਕੁਮਾਰੀ ਦੀਆਂ ਮਧ-ਭਰੀਆਂ ਅਖੀਆਂ ਵਿਚ ਉਲਝ ਕੇ

ਰਹਿ ਗਈ ਤੇ ਉਹ ਸ਼ਕਤ-ਹੀਨ ਜਿਹਾ ਹੋ ਕੇ ਇਕ ਨੁਕਰ ਵਿਚ ਖਲੋਤਾ ਰਹਿ ਗਿਆ । ਭਗੀਰਥ ਝੱਟ ਅਗੇ ਵਧਿਆ ਤੇ ਕਹਿਣ ਲਗਾ–

"ਰਾਜ ਕੁਮਾਰੀ ਜੀ ! ਚਿਰ ਹੋਇਆ ਰਾਜਾ ਧਰਮ ਆਸਨਾ ਦੇ ਦੇਸ਼ ਵਿਚ ਇਕ ਬੁਢਾ ਬ੍ਰਾਹਮਣ ਰਹਿੰਦਾ ਸੀ। ਉਸ ਦੇ ਤਿੰਨ ਪੁਤਰ ਸਨ। ਲੈ ਦੇ ਕੇ ਉਸ ਦਾ ਸਾਰਾ ਧਨ ੧੯ ਗਊਆਂ ਹੀ ਸਨ। ਜਦ ਉਹ ਮਰਨ ਲਗਾ ਤਾਂ ਉਸ ਨੇ ਆਪਣੇ ਪੁਤਰਾਂ ਨੂੰ ਕੋਲ ਬੁਲਾ ਕੇ ਆਖਿਆ–

"ਮੇਰੇ ਪੁਤਰੋ ! ਮੈਂ ਹੁਣ ਮੌਤ ਦੇ ਮੂੰਹ ਵਿਚ ਜਾ ਚੁਕਾ ਹਾਂ, ਇਸ ਲਈ ਮੈਂ ਜੋ ਕੁਝ ਕਹਿਣ ਵਾਲਾ ਹਾਂ, ਉਸ ਨੂੰ ਧਿਆਨ ਨਾਲ ਸੁਣਨਾ। ਮੇਰੇ ਕੋਲ ਤੁਹਾਨੂੰ ਦੇਣ ਲਈ ਕੇਵਲ ਇਹ ਗਊਆਂ ਹੀ ਹਨ। ਤੁਸੀਂ ਇਹ ਆਪੋ ਵਿਚ ਵੰਡ ਲਵੋ। ਵਡੇ ਲਈ ਅਧੀ, ਵਿਚਕਾਰਲੇ ਲਈ ਚੌਥਾਈ ਤੇ ਛੋਟੇ ਲਈ ਪੰਜਵਾਂ ਹਿਸਾ ਮੈਂ ਮੁਕੱਰਰ ਕਰਦਾ ਹਾਂ। ਜੇ ਕੋਈ ਗਾਂ ਬਚ ਜਾਵੇ ਤਾਂ ਉਸ ਦਾ ਸਾਰਿਆਂ ਨੇ ਮਿਲ ਕੇ ਦੁਧ ਪੀਂਦੇ ਰਹਿਣਾ। ਜੇ ਤੁਸੀਂ ਇਸ ਤਰ੍ਹਾਂ ਵੰਡ ਨਾ ਕਰ ਸਕੋ ਤਾਂ ਫਿਰ ਸਾਰੀਆਂ ਗਊਆਂ ਰਾਜੇ ਦੀ ਗਊ-ਸ਼ਾਲਾ ਵਿਚ ਭੇਜ ਦਿਤੀਆਂ ਜਾਣ। ਇਹ ਮੇਰੀ ਮਰਨ ਸਮੇਂ ਦੀ ਇਛਿਆ ਹੈ। ਵੇਖਣਾ, ਬਿਲਕੁਲ ਇਸੇ ਤਰ੍ਹਾਂ ਹੀ ਕਰਨਾ, ਨਹੀਂ ਤਾਂ ਜਨਮ ਮਰਨ ਦੇ ਚੱਕਰ ਚੋਂ ਕਦੀ ਛੁਟਕਾਰਾ ਨਹੀਂ ਹੋਵੇਗਾ।'

"ਬੁਢਾ ਪਿਓ ਇਹ ਆਖ ਕੇ ਚਲਦਾ ਹੋਇਆ । ਪੁਤਰ ਜਦ ਮ੍ਰਿਤਕ ਰਸਮਾਂ ਤੋਂ ਵਿਹਲੇ ਹੋਏ ਤਾਂ ਇਕੱਠੇ ਹੋ ਜਾਇਦਾਦ ਵੰਡਣ ਲਗੇ। ਵਡੇ ਨੇ ਆਖਿਆ, 'ਅੱਧੀਆਂ ਮੇਰੀਆਂ ਹਨ, ਕੁਲ ੧੯ ਹੋਈਆਂ ਤਾਂ ਮੇਰੇ ਹਿਸੇ ਸਾਢੇ ਨੌਂ ਗਊਆਂ ਆਈਆਂ ।' ਵਿਚਕਾਰਲੇ ਨੇ ਕਿਹਾ, 'ਚੌਥਾਈ ਚਾਰ ਗਊਆਂ ਤੇ ਇਕ ਤਿੰਨ ਚੌਥਾਈ ਬਣਦੀਆਂ ਹਨ।' ਛੋਟਾ ਬੋਲਿਆ, 'ਮੈਨੂੰ ਪੰਜਵਾਂ ਹਿਸਾ ਤਿੰਨ ਗਊਆਂ ਤੇ ਇਕ ਦਾ ⅘ ਮਿਲਣਾ ਚਾਹੀਦਾ ਹੈ।'

"ਵੱਡਾ ਸੋਚ ਵਿਚ ਡੁਬਿਆ ਹੋਇਆ ਸੀ। ਕੁਝ ਚਿਰ ਮਗਰੋਂ ਸਿਰ ਚੁਕ ਕੇ ਆਖਣ ਲਗਾ, 'ਇਹ ਹਿਸੇ ਸਭ ਠੀਕ ਹੋਏ, ਪਰ ਇਨ੍ਹਾਂ ਸਾਰਿਆਂ ਨੂੰ ਜੋੜੋ ਤਾਂ ੧੮ ਗਊਆਂ ਅਤੇ ਇਕ ਗਊ ਦਾ ਕੁਝ ਹਿਸਾ ਬਣਦਾ ਹੈ, ੧੯ ਪੂਰੀਆਂ ਨਹੀਂ ਹੁੰਦੀਆਂ। ਇਸ ਲਈ ਵੰਡ ਠੀਕ ਨਾ ਹੋਈ। ਅਤੇ ਜੇ ਸਾਰੇ ਹਿਸੇ ਮਿਲਾ ਕੇ ੧੯ ਗਊਆਂ ਬਣ ਵੀ ਜਾਂਦੀਆਂ ਤਾਂ ਕੀ ਹੁੰਦਾ, ਇਹ ਅਧੀ, ਤਿੰਨ ਚੌਥਾਈ ਤੇ ੧/੫ ਦੀ ਵੰਡ ਕਿਸ ਤਰ੍ਹਾਂ ਹੋ ਸਕਦਾ ਸੀ। ਗਊ-ਹਤਿਆ ਕੌਣ ਕਰਦਾ ? ਹੁਣ ਕਰੀਏ ਤਾਂ ਕੀ ਕਰੀਏ ? ਜੇ ਹੁਣ ਪੂਰੇ ਪੂਰੇ ਹਿਸੇ ਨਾ ਵੰਡੇ ਗਏ ਤਾਂ ਸਾਰੀਆਂ ਗਊਆਂ ਮੁਫ਼ਤ ਵਿਚ ਰਾਜੇ ਦੇ ਹਥ ਚਲੀਆਂ ਜਾਣਗੀਆਂ। ਇਸ ਕੋਲ ਅਗੇ ਥੋੜ੍ਹਾ ਧਨ ਹੈ ਜੋ ਸਾਡੀ ਪੂੰਜੀ ਵੀ ਉਸੇ ਦਾ ਮਾਲ ਬਣ ਜਾਵੇ ? ਪਿਤਾ ਦੀ ਇੱਛਾ ਪੂਰੀ ਨਾ ਕੀਤੀ ਗਈ ਤਾਂ ਉਹ ਵੀ ਮਹਾਂ-ਪਾਪ ਹੋਵੇਗਾ। ਪਰ ਇਸ ਗੋਰਖ-ਧੰਧੇ 'ਚੋਂ ਨਿਕਲਣ ਦਾ ਕੋਈ ਰਾਹ ਜ਼ਰੂਰ ਹੋਵੇਗਾ। ਸਾਡੇ ਪਿਤਾ ਨੇ ਕੁਝ ਸੋਚਿਆ ਹੀ ਹੋਵੇਗਾ ਨਾ !' ਇਸੇ ਸੋਚ ਵਿਚ ਕਈ ਦਿਨ ਤੇ ਰਾਤਾਂ ਲੰਘ ਗਈਆਂ ਪਰ ਕੋਈ ਫ਼ੈਸਲਾ ਨਾ ਹੋ ਸਕਿਆ।

"ਹੁਣ ਰਾਜਕੁਮਾਰੀ ਜੀ ! ਤੁਸੀਂ ਦਸੋ ਕਿ ਬੁਢੇ ਪਿਤਾ, ਤਿੰਨਾਂ ਭਰਾਵਾਂ ਤੇ ਰਾਜੇ ਦੀ ਇਹ ਉਲਝਣ ਕਿਸ ਤਰ੍ਹਾਂ ਦੂਰ ਹੋ ਸਕਦੀ ਹੈ ?"

ਨਾਗ ਰਾਣੀ ਨੇ ਸਿਰ ਨੀਵਾਂ ਕਰ ਕੇ ਸੋਚਣਾ ਸ਼ੁਰੂ ਕਰ ਦਿਤਾ। ਕੁਝ ਚਿਰ ਚੁਪ ਰਹੀ। ਚੰਦਰਕਾਤ ਦਾ ਦਿਲ ਬੜਾ ਤੇਜ਼ ਧੜਕ ਰਿਹਾ ਸੀ। ਉਸ ਦੇ ਸਰੀਰ ਵਿਚੋਂ ਆਤਮਾ ਨਿਕਲੀ ਜਾ ਰਹੀ ਸੀ। ਅਖ਼ੀਰ ਰਾਜ ਕੁਮਾਰੀ ਨੇ ਸਿਰ ਚੁਕਿਆ ਤੇ ਬਿਨਾਂ ਝਿਜਕ ਦੇ ਇਹ ਉਤਰ ਸੁਣਾਇਆ:

"ਤਿੰਨਾਂ ਭਰਾਵਾਂ ਨੂੰ ਇਕ ਹੋਰ ਗਊ ਮੰਗ ਲੈਣੀ ਚਾਹੀਦੀ ਹੈ। ਇਨ੍ਹਾਂ ਵੀਹਾਂ ਵਿਚੋਂ ਅੱਧੀਆਂ (ਦਸ ਗਊਆਂ) ਵੱਡਾ, ਪੰਜ ਅਥਵਾ ਵੀਹਾਂ ਦਾ ਚੌਥਾ ਹਿਸਾ ਵਿਚਕਾਰਲਾ ਤੇ ਚਾਰ ਗਊਆਂ (ਪੰਜਵਾਂ ਹਿਸਾ) ਛੋਟਾ ਲੈ ਲਵੇ। ਦਸ,ਪੰਜ ਤੇ ਚਾਰ ਉੱਨੀ ਗਊਆਂ ਹੋਈਆਂ। ਜਿਹੜੀ ਗਊ ਉਨ੍ਹਾਂ ਮੰਗੀ ਸੀ ਉਹ ਵਾਪਸ ਕਰ ਦੇਣ, ਬਸ ਸਾਰਾ ਝਗੜਾ ਮੁਕ ਗਿਆ।

ਪਿਤਾ ਦੀ ਇਛਾ ਪੂਰੀ ਹੋ ਗਈ, ਸਾਰੀਆਂ ਗਊਆਂ ਪੂਰੀ ਤਰ੍ਹਾਂ ਵੰਡੀਆਂ ਗਈਆਂ, ਭਰਾਵਾਂ ਨੂੰ ਆਪਣੀ ਵੰਡ ਨਾਲੋਂ ਵੀ ਵਧੇਰੇ ਹਿਸਾ ਮਿਲਿਆ ਅਤੇ ਰਾਜਾ ਤਾਂ ਜ਼ਰੂਰ ਹੀ ਖ਼ੁਸ਼ ਹੋਇਆ ਹੋਵੇਗਾ, ਉਸ ਦਾ ਨਾਮ ਹੀ ਧਰਮ ਆਸਨਾ ਹੈ। ਜੇ ਉਹ ਇਸ ਤਰ੍ਹਾਂ ਖੁਲ੍ਹੇ ਤੌਰ ਤੇ ਲੋਕਾਂ ਦਾ ਮਾਲ ਲੈਣਾ ਸ਼ੁਰੂ ਕਰ ਦੇਵੇ ਤਾਂ ਲੋਕ ਜਾਂ ਲੁਕ ਕੇ ਪਾਪ ਕਰਨ ਲਗ ਪੈਣ ਤੇ ਬ੍ਰਾਹਮਣ ਤਕ ਗਊ-ਹਤਿਆ ਕਰਨ ਤੇ ਮਜਬੂਰ ਹੋ ਜਾਣ ਜਾਂ ਖੁਲ੍ਹੀ ਬਗ਼ਾਵਤ ਹੋ ਜਾਵੇ। ਰਾਜਿਆਂ ਦਾ ਰਾਜ ਉਨਾ ਚਿਰ ਹੀ ਚਲਦਾ ਹੈ ਜਦੋਂ ਤਕ ਲੋਕਾਂ ਵਿਚ ਭਰਮ ਬਣਿਆ ਰਹੇ।"

ਇਹ ਕਹਿ ਕੇ ਰਾਜ ਕੁਮਾਰੀ ਰਾਜੇ ਵਲ ਤਕਦੀ ਬਾਹਰ ਚਲੀ ਗਈ। ਚੰਦਰਕਾਂਤ ਤੇ ਭਗੀਰਥ ਵਾਪਸ ਆ ਗਏ।



# ਬੱਚਾ ਰਾਜਾ

ਰਾਜੇ ਨੇ ਭਗੀਰਥ ਨੂੰ ਕਿਹਾ, "ਐ ਮਿਤ੍ਰ ! ਰਾਜ ਕੁਮਾਰੀ ਨੇ ਫਿਰ ਤੇਰੇ ਪ੍ਰਸ਼ਨ ਦਾ ਉਤਰ ਦੇ ਦਿਤਾ ਹੈ ਤੇ ਮੇਰਾ ਇਕ ਦਿਨ ਹੋਰ ਅਜਾਈਂ ਗਿਆ। ਪਰ ਮੈਨੂੰ ਤੇਰੇ ਤੇ ਕੋਈ ਗਿਲਾ ਨਹੀਂ। ਮੈਂ ਤੈਨੂੰ ਮਾਫ਼ ਕਰਦਾ ਹਾਂ, ਉਸ ਦੀ ਜਾਂਦਿਆਂ ਦੀ ਸ਼ੋਖ਼ ਤੱਕਣੀ ਪਿਛੇ। ਭਗੀਰਥ ! ਪਹਿਲਾਂ ਤੇਰਾ ਸਾਥ ਤੇ ਇਹ ਤਸਵੀਰ ਮੇਰੇ ਜੀਵਨ ਦਾ ਬਹਾਨਾ ਸਨ ਤੇ ਹੁਣ ਇਸ ਤੱਕਣੀ ਦੀ ਯਾਦ ਮੇਰਾ ਦੁਖ ਵੰਡਾਵੇਗੀ।"

ਰਾਜਾ ਆਪਣਾ ਰੋਣਾ ਰੋਂਦਾ ਰਿਹਾ ਅਤੇ ਇਸ ਤਰ੍ਹਾਂ ਉਸ ਨੇ ਤਸਵੀਰ ਨੂੰ ਵੇਖ ਵੇਖ ਰਾਤ ਬਿਤਾ ਛੱਡੀ।

ਅਖ਼ੀਰ ਸੂਰਜ ਨਿਕਲਿਆ ਅਤੇ ਰਾਜਾ ਤੇ ਭਗੀਰਥ ਬਾਹਰ ਬਾਗ਼ ਵਿਚ ਨਿਕਲ ਆਏ। ਭਗੀਰਥ ਹਜ਼ਾਰਾਂ ਯਤਨਾਂ ਨਾਲ ਰਾਜੇ ਦਾ ਦਿਲ ਪਰਚਾਉਂਦਾ ਰਿਹਾ। ਸ਼ਾਮ ਹੋਣ ਤੇ ਦੋਵੇਂ ਦਰਬਾਰ ਵਿਚ ਹਾਜ਼ਰ ਹੋਏ। ਉਥੇ ਰਾਜ ਕੁਮਾਰੀ ਪੀਲੇ ਕਪੜੇ ਪਾਈ ਹੀਰੇ ਜਵਾਹਰਾਂ ਵਿਚ ਝਿਲਮਿਲ ਝਿਲਮਿਲ ਕਰਦੀ ਸਿੰਘਾਸਨ ਤੇ ਬੈਠੀ ਸੀ। ਉਸ ਨੇ ਰਾਜੇ ਨੂੰ ਡੂੰਘੀ ਨਜ਼ਰ ਨਾਲ ਵੇਖਿਆ ਅਤੇ ਰਾਜਾ ਜਿਵੇਂ ਉਸ ਦਾ ਸਿਧਾ ਨਿਸ਼ਾਨਾ ਬਣ ਗਿਆ।

ਭਗੀਰਥ ਅਗੇ ਵਧਿਆ ਤੇ ਬੋਲਿਆ :

"ਰਾਜ ਕੁਮਾਰੀ ! ਚਿਰ ਦੀ ਗੱਲ ਹੈ, ਇਕ ਰਾਜਾ ਸੀ, ਜੋ ਪਰਜਾ ਦਾ ਮਾਲ ਖਾ ਖਾ ਕੇ ਫੁਟ ਕੇ ਮਰ ਗਿਆ। ਉਸ ਦਾ ਇਕ ਬੱਚਾ ਸੀ, ਜਿਹੜਾ ਨਾ ਟੁਰ ਸਕਦਾ ਸੀ ਤੇ ਨਾ ਬੋਲ ਸਕਦਾ ਸੀ। ਇਸ ਰਾਜੇ ਦਾ

ਇਕ ਭਰਾ ਵੀ ਸੀ, ਜਿਹੜਾ ਰਾਜਧਾਨੀ ਤੇ ਆਪਣਾ ਕਬਜ਼ਾ ਕਰਨਾ ਚਾਹੁੰਦਾ ਸੀ। ਇਸ ਕੰਮ ਲਈ ਜ਼ਰੂਰੀ ਸੀ ਕਿ ਬਚੇ ਰਾਜੇ ਨੂੰ ਇਕ ਪਾਸੇ ਕੀਤਾ ਜਾਂਦਾ। ਚਾਚੇ ਨੇ ਸੋਚਿਆ ਕਿ ਇਸ ਬੇ-ਜ਼ਬਾਨ ਬਚੇ ਨੂੰ ਇਕ ਨਹੀਂ ਹਜ਼ਾਰਾਂ ਢੰਗਾਂ ਨਾਲ ਮੌਤ ਦੇ ਮੂੰਹ ਝੋਕਿਆ ਜਾ ਸਕਦਾ ਹੈ। ਇਕ ਦਿਨ ਉਸ ਨੇ ਬੱਚੇ ਦੇ ਚਾਕਰਾਂ ਵਿਚੋਂ ਇਕ ਨੂੰ ਬਹੁਤ ਸਾਰਾ ਲੋਭ ਦੇ ਕੇ ਉਸ ਨੂੰ ਮਨਾ ਲਿਆ ਕਿ ਉਹ ਅੱਧੀ ਰਾਤ ਨੂੰ ਕਮਰੇ ਵਿਚ ਜਾ ਕੇ ਰਾਜੇ ਨੂੰ ਮਾਰ ਦੇਵੇ। ਇਹ ਚਾਕਰ ਉਸ ਸ਼ਹਿਰ ਵਿਚ ਅਜੇ ਨਵਾਂ ਨਵਾਂ ਹੀ ਆਇਆ ਸੀ ਅਤੇ ਜਾਣਦਾ ਨਹੀਂ ਸੀ ਕਿ ਰਾਜਾ ਕਿਹੜਾ ਹੈ। ਅੱਧੀ ਰਾਤ ਗਈ ਇਹ ਚਾਕਰ ਰਾਜੇ ਦੇ ਕਮਰੇ ਵਿਚ ਆ ਵੜਿਆ ਅਤੇ ਲੱਗਾ ਰਾਜੇ ਨੂੰ ਇਧਰ ਉਧਰ ਲੱਭਣ। ਪਰ ਉਸ ਨੂੰ ਇਕ ਛੋਟੇ ਜਿਹੇ ਬੱਚੇ ਤੋਂ ਬਿਨਾਂ ਹੋਰ ਕੋਈ ਉਥੇ ਨਜ਼ਰੀਂ ਨਾ ਪਿਆ ਅਤੇ ਇਹ ਉਸ ਨੂੰ ਪਤਾ ਨਹੀਂ ਸੀ ਕਿ ਰਾਜਾ ਇਹੋ ਬੱਚਾ ਹੀ ਹੈ, ਜਿਹੜਾ ਫ਼ਰਸ਼ ਤੇ ਸਬ ਨਾਲ ਖੇਡ ਰਿਹਾ ਹੈ।

"ਸੇਬ ਬਚੇ ਦੇ ਹੱਥਾਂ ਵਿਚੋਂ ਤਿਲਕ ਕੇ ਉਸ ਚਾਕਰ ਦੇ ਪੈਰਾਂ ਤਾਈਂ ਜਾ ਪੁਜਾ। ਬੱਚੇ ਰਾਜੇ ਨੇ ਹੱਥ ਵਧਾ ਕੇ ਰੋਣਾ ਸ਼ੁਰੂ ਕਰ ਦਿੱਤਾ। ਚਾਕਰ ਨੇ ਸੇਬ ਚੁਕ ਕੇ ਬੱਚੇ ਵੱਲ ਰੇੜ੍ਹ ਦਿੱਤਾ ਅਤੇ ਬੱਚਾ ਹੱਸਣ ਲੱਗ ਪਿਆ, ਗਿੱਧਾ ਪਾਉਣ ਲੱਗ ਗਿਆ। ਦੋਵੇਂ ਇਸ ਖੇਡ ਵਿਚ ਲੱਗੇ ਰਹੇ। ਏਨੇ ਨੂੰ ਨਵੇਂ ਚਾਕਰਾਂ ਦੀ ਚੌਕੀ ਦਾ ਸਮਾਂ ਆ ਗਿਆ ਅਤੇ ਉਨ੍ਹਾਂ ਨੇ ਦੋਸ਼ੀ ਨੂੰ ਫੜ ਲਿਆ। ਜਦ ਮੁਜਰਮ ਤੋਂ ਪੁਛਿਆ ਗਿਆ ਕਿ ਤੂੰ ਇਥੇ ਕੀ ਕਰ ਰਿਹਾ ਹੈਂ ਤਾਂ ਉਸ ਨੇ ਕਿਹਾ, ਮੈਂ ਆਪਣੇ ਮਾਲਕ ਵੱਲੋਂ ਰਾਜੇ ਦੇ ਨਾਂ ਇਕ ਸੰਦੇਸ਼ਾ ਲਿਆਇਆ ਹਾਂ। ਇਸ ਤੇ ਸਭ ਹੱਸਣ ਲੱਗ ਪਏ ਤੇ ਬੋਲੇ:

" 'ਰਾਜਾ ਮਰ ਚੁਕਿਆ ਹੈ। ਹੁਣ ਇਹੋ ਰਾਜਾ ਹੈ।'

"ਚਾਕਰ ਹੈਰਾਨ ਹੋ ਗਿਆ ਤੇ ਕਹਿਣ ਲੱਗਾ, 'ਤਾਂ ਫਿਰ ਮੈਂ ਵਾਪਸ ਜਾਂਦਾ ਹਾਂ ਅਤੇ ਆਪਣੇ ਮਾਲਕ ਨੂੰ ਖ਼ਬਰ ਦਿੰਦਾ ਹਾਂ, ਕਿਉਂ ਜੋ ਮੇਰਾ ਸੰਦੇਸਾ ਰਾਜੇ ਲਈ ਹੀ ਸੀ ਅਤੇ ਇਹ ਰਾਜਾ ਜੀ ਤਾਂ ਅਜੇ ਬੱਚੇ

ਹੀ ਹਨ।'

"ਚਾਕਰਾਂ ਨੇ ਉਸ ਨੂੰ ਜਾਣ ਦਿੱਤਾ ਅਤੇ ਉਹ ਆਪਣੀ ਜਾਨ ਦੀ ਖ਼ੈਰ ਮਨਾਂਦਾ ਰਾਤੋ ਰਾਤ ਸ਼ਹਿਰੋਂ ਨੱਸ ਗਿਆ।

"ਨਿਰਦਈ ਚਾਚੇ ਨੇ ਜਦ ਇਹ ਢੰਗ ਵਿਗੜਦਾ ਵੇਖਿਆ ਤਾਂ ਉਸ ਨੇ ਇਕ ਹੋਰ ਚਾਲ ਸੋਚ ਕੇ ਇਕ ਡਾਕੂਆਂ ਦਾ ਟੋਲਾ ਤਿਆਰ ਕੀਤਾ। ਸਮਾਂ ਵੇਖ ਕੇ ਉਸ ਨੇ ਉਨ੍ਹਾਂ ਨੂੰ ਇਕ ਰੁੱਖਾਂ ਦੇ ਝੁੰਡ ਵਿਚ ਲੁਕਾ ਦਿੱਤਾ, ਜਿਹੜਾ ਕਿ ਉਸ ਸੜਕ ਦੇ ਪਰਲੇ ਪਾਸੇ ਸੀ, ਜਿਥੋਂ ਬੱਚਾ ਰਾਜਾ ਤੇ ਉਸ ਦੇ ਚਾਕਰ ਪਾਠ ਪੂਜਾ ਲਈ ਮੰਦਰ ਨੂੰ ਜਾਇਆ ਕਰਦੇ ਸਨ। ਉਸ ਨੇ ਉਨ੍ਹਾਂ ਨੂੰ ਚੰਗੀ ਤਰ੍ਹਾਂ ਸਮਝਾ ਦਿੱਤਾ ਕਿ ਰਾਜਾ ਛੋਟਾ ਜਿਹਾ ਬੱਚਾ ਹੈ ਅਤੇ ਹੀਰੇ ਜਵਾਹਰਾਂ ਨਾਲ ਲੱਦਿਆ ਹੋਇਆ ਚਾਕਰਾਂ ਨਾਲ ਘਿਰਿਆ ਰਹਿੰਦਾ ਹੈ। ਕਰਨੀ ਪ੍ਰਮ ਤਮਾਂ ਦੀ ਇਉਂ ਹੋਈ ਕਿ ਡਾਕੂ ਤਾਂ ਲੁਕੇ ਬੈਠੇ ਰਹੇ ਅਤੇ ਰਾਹ ਵਿਚ ਰਾਜੇ ਤੇ ਉਸ ਦੇ ਰਖਵਾਲਿਆਂ ਤੇ ਕਿਸੇ ਹੋਰ ਡਾਕੂਆਂ ਦੇ ਟੋਲੇ ਨੇ ਹੱਲਾ ਕਰ ਦਿੱਤਾ। ਇਕ ਚਾਕਰ ਤੋਂ ਬਿਨਾਂ ਡਾਕੂਆਂ ਨੇ ਸਾਰਿਆਂ ਚਾਕਰਾਂ ਨੂੰ ਮਾਰ ਦਿੱਤਾ ਅਤੇ ਬੱਚੇ ਦੇ ਗਹਿਣੇ ਤੇ ਕੱਪੜੇ ਲਾਹ ਕੇ ਚਲਦੇ ਬਣੇ। ਜਿਹੜਾ ਨੌਕਰ ਬਚ ਗਿਆ ਉਹ ਰਾਜੇ ਨੂੰ ਗੋਦੀ ਵਿਚ ਲੈ ਕੇ ਮੰਦਰ ਵਿਚ ਲੈ ਗਿਆ। ਰਾਹ ਵਿਚ ਉਹ ਰੁੱਖਾਂ ਦਾ ਝੁੰਡ ਵੀ ਆਇਆ ਜਿਥੇ ਦੂਜੇ ਡਾਕੂ ਲੁਕੇ ਹੋਏ ਸਨ, ਪਰ ਉਨ੍ਹਾਂ ਨੇ ਸਮਝਿਆ ਕਿ ਇਹ ਕੋਈ ਮੰਗਤੇ ਹਨ, ਇਸ ਲਈ ਉਨ੍ਹਾਂ ਨੂੰ ਕੁਝ ਨਾ ਆਖਿਆ।

"ਇਸ ਤਰ੍ਹਾਂ ਦੂਜੀ ਵਾਰੀ ਬੱਚੇ ਰਾਜੇ ਦੀ ਜਾਨ ਬਚ ਗਈ, ਪਰ ਚਾਚੇ ਦਾ ਦਿਲ ਸ਼ਾਂਤ ਨਾ ਹੋਇਆ।

"ਰਾਜ ਕੁਮਾਰੀ ਜੀ! ਰਾਜ ਦਾ ਲਾਲਚ ਬੁਰਾ ਹੁੰਦਾ ਹੈ। ਚਾਚੇ ਨੇ ਹੁਣ ਰਸੋਈਏ ਨੂੰ ਲਾਲਚ ਦੇ ਕੇ ਰਾਜੇ ਦੇ ਦੁਧ ਵਿਚ ਜ਼ਹਿਰ ਮਿਲਵਾ ਦਿਤਾ। ਦੁਧ ਪੱਥਰ ਦੇ ਇਕ ਵਧੀਆ ਪਿਆਲੇ ਵਿਚ ਲਿਆਂਦਾ ਗਿਆ ਅਤੇ ਛੋਟੇ ਰਾਜੇ ਨੇ ਜ਼ਿਦ ਕਰ ਕੇ ਆਪਣੇ ਦੋਹਾਂ ਹਥਾਂ ਵਿਚ ਫੜ ਲਿਆ।

ਕਰਨੀ ਪਰਮੇਸ਼ਵਰ ਦੀ ਕੀ ਹੋਈ ਕਿ ਇਕ ਚਾਕਰ ਨੂੰ ਉਸੇ ਵੇਲੇ ਨਿੱਛ ਆ ਗਈ। ਵਿਚਾਰਾ ਬਥੇਰਾ ਰੋਕਦਾ ਰਿਹਾ, ਪਰ ਉਸ ਦੇ ਵੱਸ ਦੀ ਗੱਲ ਨਹੀਂ ਸੀ । ਰੋਕਣ ਨਾਲ ਸਗੋਂ ਹੋਰ ਜ਼ੋਰ ਵਧ ਗਿਆ ਅਤੇ ਨਿੱਛ ਨੇ ਏਨੀ ਆਵਾਜ਼ ਪੈਦਾ ਕੀਤੀ ਕਿ ਏੱਚੇ ਦੇ ਹਥੋਂ ਪਿਆਲਾ ਡਿਗ ਪਿਆ।

"ਰਾਜਾ ਬੱਚਾ ਸੀ, ਨਹੀਂ ਤਾਂ ਪਤਾ ਨਹੀਂ ਨਿਛ ਦੀ ਸਜ਼ਾ ਨੌਕਰ ਨੂੰ ਕੀ ਮਿਲਦੀ! ਬਚੇ ਨੇ ਗੁਸੇ ਕੀ ਹੋਣਾ ਸੀ, ਉਲਟਾ ਖ਼ੁਸ਼ੀ ਨਾਲ ਤਾਲੀਆਂ ਵਜਾਉਣ ਲੱਗ ਪਿਆ । ਪਿਆਲਾ ਟੁਟ ਗਿਆ ਤੇ ਦੁਧ ਫ਼ਰਸ਼ ਤੇ ਡੁਲ੍ਹ ਗਿਆ। ਇਸ ਤਰ੍ਹਾਂ ਤੀਜੀ ਵਾਰੀ ਉਸ ਦੀ ਜਾਨ ਬਚ ਗਈ।

"ਬਚੇ ਦੇ ਚਾਚੇ ਨੇ ਹੁਣ ਕੋਈ ਨਵੀਂ ਚਾਲ ਚਲਣੀ ਸੀ,ਪਰ ਉਹ ਅਜੇ ਸੋਚਾਂ ਵਿਚ ਹੀ ਸੀ ਕਿ ਇਕ ਖਤਰੀ ਜ਼ਾਤ ਦੀ ਇਸਤਰੀ ਦੇ ਪਤੀ ਨੇ ਉਸ ਨੂੰ ਮਾਰ ਦਿਤਾ, ਕਿਉਂ ਜੋ ਉਸ ਨੇ ਇਕ ਵਾਰੀ ਉਸ ਦੀ ਧਰਮ ਪਤਨੀ ਨੂੰ ਬੇ-ਇਜ਼ਤ ਕਰਨਾ ਚਾਹਿਆ ਸੀ।

"ਰਾਜ ਕੁਮਾਰੀ ਜੀ! ਇਸ ਦਾ ਉਤਰ ਦਿਓ ਕਿ ਇਕ ਅੰਞਾਣ ਬੱਚਾ ਅਜਿਹੇ ਫ਼ਰੇਬੀ ਤੇ ਮੱਕਾਰ ਦੇ ਜਾਲਾਂ ਤੋਂ ਕਿਸ ਤਰ੍ਹਾਂ ਬਚ ਗਿਆ?"

ਭਗੀਰਥ ਚੁਪ ਹੋ ਗਿਆ ਤੇ ਰਾਜ ਕੁਮਾਰੀ ਕਹਿਣ ਲਗੀ—

"ਇਹ ਬਚੇ ਦੀ ਨਾਦਾਨੀ ਸੀ ਜੋ ਇਸ ਦੇ ਕੰਮ ਆਈ। ਜਿਸ ਤਰ੍ਹਾਂ ਇਕ ਬਾਹਰ ਪਿਆ ਪੱਥਰ ਉਸ ਕੀਮਤੀ ਹੀਰੇ ਨਾਲੋਂ, ਜਿਹੜਾ ਕਈ ਸੰਦੂਕਾਂ ਵਿਚ ਬੰਦ ਹੋਵੇ, ਵਧੇਰੇ ਮਹਿਫ਼ੂਜ਼ ਹੁੰਦਾ ਹੈ, ਕਿਉਂ ਜੋ ਉਹ ਕਿਸੇ ਕੰਮ ਨਹੀਂ ਆਉਂਦਾ, ਇਸੇ ਤਰ੍ਹਾਂ ਇਕ ਮਾਸੂਮ ਬੱਚਾ ਆਪਣੀ ਨਿਰਬਲਤਾ ਦੇ ਕਾਰਨ ਬਚ ਜਾਂਦਾ ਹੈ। ਭਲਾ ਕੋਮਲ ਕੰਵਲ ਦੇ ਫੁਲਾਂ ਦਾ ਵੀ ਕੋਈ ਵੈਰੀ ਹੋਵੇਗਾ!"

ਇਹ ਕਹਿ ਕੇ ਰਾਜ ਕੁਮਾਰੀ ਉਠੀ ਅਤੇ ਮੁੜ ਕੇ ਰਾਜੇ ਵੱਲ ਇਕ ਝਾਤ ਪਾਉਂਦੀ ਟੁਰ ਗਈ। ਭਗੀਰਥ ਤੇ ਰਾਜਾ ਵਾਪਸ ਆ ਗਏ।

## ਰਕਾਬਤ

ਰਾਜੇ ਨੇ ਕਿਹਾ, "ਭਗੀਰਥ ! ਰਾਜ ਕੁਮਾਰੀ ਨੇ ਫਿਰ ਤੇਰੇ ਪ੍ਰਸ਼ਨ ਦਾ ਉਤਰ ਦੇ ਦਿਤਾ ਤੇ ਮੇਰੇ ਤਿੰਨ ਦਿਨ ਖ਼ਾਲੀ ਜਾਂਦੇ ਰਹੇ। ਜੇ ਇਹ ਤਸਵੀਰ ਵੀ ਨਾ ਹੁੰਦੀ ਤਾਂ ਜੀਊਣਾ ਔਖਾ ਸੀ। " ਰਾਜੇ ਨੇ ਰਾਤ ਪਿਆਰ-ਭਰੀਆਂ ਯਾਦਾਂ ਵਿਚ ਲੰਘਾ ਦਿਤੀ। ਨੀਂਦ ਦਾ ਵੈਰੀ ਸਵੇਰ ਤਕ ਤਸਵੀਰ ਨੂੰ ਵੇਖਦਾ ਰਿਹਾ । ਸੂਰਜ ਚੜ੍ਹੇ ਬਾਹਰ ਆਇਆ ਤੇ ਔਖਿਆਂ ਸੌਖਿਆਂ ਬਾਗ਼ ਵਿਚ ਦਿਨ ਕਟ ਕੇ ਸ਼ਾਮ ਨੂੰ ਭਗੀਰਥ ਦੇ ਨਾਲ ਰਾਜ-ਕੁਮਾਰੀ ਦੇ ਦਰਬਾਰ ਵਿਚ ਪੁਜਾ । ਉਥੇ ਰਾਜ ਕੁਮਾਰੀ ਨੇ ਸੁਰਮਈ ਪੁਸ਼ਾਕ ਪਹਿਨੀ ਹੋਈ ਸੀ ਅਤੇ ਸੁਰਮਈ ਰੰਗ ਦੇ ਜਵਾਹਰਾਂ ਨਾਲ ਝਿਲਮਿਲ ਕਰ ਰਹੀ ਸੀ। ਉਸ ਨੇ ਰਾਜੇ ਨੂੰ ਮੇਹਰ ਦੀ ਨਜ਼ਰ ਨਾਲ ਵੇਖਿਆ ਅਤੇ ਰਾਜੇ ਦਾ ਸਾਹ-ਸਤ ਸੁਕ ਗਿਆ। ਭਗੀਰਥ ਅਗੇ ਵਧਿਆ ਤੇ ਕਹਿਣ ਲਗਾ–

"ਰਾਜਕੁਮਾਰੀ ! ਕਿਸੇ ਦੇਸ਼ ਵਿਚ ਦੋ ਬ੍ਰਾਹਮਣ ਰਹਿੰਦੇ ਸਨ-ਸਕੇ ਭਰਾ, ਜੌੜੇ। ਇਕ ਦਾ ਨਾਮ ਸੀ ਬੰਬਾ ਤੇ ਦੂਜੇ ਦਾ ਪ੍ਰਤੰਬਾ । ਬਣਾਉਣ ਵਾਲੇ ਨੇ ਇਨ੍ਹਾਂ ਨੂੰ ਇਸ ਤਰ੍ਹਾਂ ਬਣਾਇਆ ਸੀ ਕਿ ਇਕ ਟਹਿਣੀ ਦਾ ਪਤਰ ਵੀ ਦੂਜੇ ਨਾਲ ਏਨਾ ਮਿਲਦਾ ਜੁਲਦਾ ਨਹੀਂ ਹੁੰਦਾ, ਜਿਨਾ ਕਿ ਇਹ ਇਕ ਭਰਾ ਦੂਜੇ ਨਾਲ ਮਿਲਦਾ ਸੀ । ਬਾਲ ਅਵਸਥਾ ਵਿਚ ਉਨ੍ਹਾਂ ਦੀ ਮਾਤਾ ਨੇ ਇਕ ਦੇ ਗਲੇ ਵਿਚ ਟਟਕਾ ਬੰਨ੍ਹ ਦਿਤਾ ਸੀ ਤਾਂ ਜੋ ਦੁਧ ਪਿਲਾਣ ਵੇਲੇ ਦੋਹਾਂ ਦੀ ਪਛਾਣ ਹੋ ਸਕੇ । ਜਦ ਉਨ੍ਹਾਂ ਦੇ ਮਾਪੇ ਮਰ ਗਏ ਤਾਂ ਕਿਸੇ ਨੂੰ ਵੀ ਇਹ

ਪਛਾਣ ਨਾ ਰਹੀ। ਵੇਖਣ ਵਾਲੇ ਸਮਝਦੇ ਸਨ ਕਿ ਉਨ੍ਹਾਂ ਦੀਆਂ ਅੱਖਾਂ ਉਨ੍ਹਾਂ ਨੂੰ ਧੋਖਾ ਦੇ ਰਹੀਆਂ ਹਨ। ਜਿਸ ਤਰ੍ਹਾਂ ਦੀ ਉਨ੍ਹਾਂ ਦੋਹਾਂ ਦੀ ਸ਼ਕਲ ਸੀ, ਉਸੇ ਤਰ੍ਹਾਂ ਦਾ ਹੀ ਸੁਭਾਓ ਤੇ ਆਵਾਜ਼ ਸੀ। ਇਨ੍ਹਾਂ ਦਾ ਸਭ ਕੁਝ ਆਪੋ ਵਿਚ ਮਿਲਦਾ ਜੁਲਦਾ ਸੀ–ਪਿੰਡੇ ਦੀ ਖੱਲ ਤੋਂ ਲੈ ਕੇ ਹਿਰਦੇ ਦੀਆਂ ਡੂੰਘਾਈਆਂ ਤਕ।

"ਇਕ ਦਿਨ ਕੀ ਹੋਇਆ ਕਿ ਬਸੰਤ ਦੇ ਮੇਲੇ ਤੇ ਬੰਬੇ ਦੀ ਨਜ਼ਰ ਇਕ ਸੁੰਦਰ ਇਸਤਰੀ ਤੇ ਪੈ ਗਈ। ਉਸ ਨੇ ਵੀ ਬੰਬੇ ਨੂੰ ਇਸੇ ਤਰ੍ਹਾਂ ਵੇਖਿਆ ਤੇ ਦੋਹਾਂ ਦਾ ਆਪੋ ਵਿਚ ਬੜਾ ਪਿਆਰ ਹੋ ਗਿਆ। ਬੰਬੇ ਨੇ ਆਪਣੀ ਪਿਆਰੀ ਦਾ ਨਾਂ ਪਤਾ ਪੁਛ ਲਿਆ ਤੇ ਹਫ਼ਤੇ ਵਿਚ ਤਿੰਨ ਦਿਨ ਉਸ ਦੇ ਘਰ ਬਿਤਾਣ ਲਗ ਪਿਆ। ਪ੍ਰੇਮ ਦੀ ਧੁਨ ਵਿਚ ਮਤ-ਵਾਲਾ ਬੰਬਾ ਆਪਣੀ ਹਸਤੀ ਨੂੰ ਨਾ ਸੰਭਾਲ ਸਕਿਆ। ਉਸ ਨੇ ਆਪਣੀ ਪਿਆਰੀ ਦੇ ਰੂਪ ਦੇ ਮਾਣ ਵਿਚ ਆ ਕੇ ਪ੍ਰਤੰਬੇ ਨੂੰ ਸਾਰਾ ਭੇਦ ਦਸ ਦਿਤਾ ਅਤੇ ਇਕ ਦਿਨ ਦੂਰੋਂ ਆਪਣੇ ਭਰਾ ਨੂੰ ਉਸ ਦੀ ਸ਼ਕਲ ਵੀ ਵਿਖਾ ਦਿਤੀ। ਪ੍ਰਤੰਬਾ ਕੀ ਕਰਦਾ, ਉਹ ਹਰ ਤਰ੍ਹਾਂ ਆਪਣੇ ਭਰਾ ਦਾ ਹੀ ਸ਼ੀਸ਼ਾ ਸੀ। ਉਹ ਵੀ ਉਸੇ ਦੇ ਪਿਆਰ ਵਿਚ ਮਰਨ ਲਗਾ।

"ਹਫ਼ਤੇ ਦੇ ਬਾਕੀ ਦਿਨ ਪ੍ਰਤੰਬਾ ਉਸੇ ਇਸਤਰੀ ਕੋਲ ਜਾਣ ਲਗ ਪਿਆ। ਉਹ ਵਿਚਾਰੀ ਹੋਰ ਵੀ ਪਰਸੰਨ ਹੋਈ ਕਿ ਬੰਬਾ ਹਫ਼ਤੇ ਵਿਚ ਤਿੰਨ ਦਿਨ ਦੀ ਥਾਂ ਛੇ ਦਿਨ ਆਉਣ ਲਗ ਪਿਆ ਹੈ। ਉਸ ਨੂੰ ਕੀ ਪਤਾ ਸੀ ਕਿ ਉਹ ਬੰਬਾ ਨਹੀਂ, ਪ੍ਰਤੰਬਾ ਹੈ। ਇਸੇ ਤਰ੍ਹਾਂ ਦਿਨ ਲੰਘਦੇ ਗਏ। ਇਕ ਦਿਨ ਕੀ ਹੋਇਆ ਕਿ ਬੰਬਾ ਪ੍ਰੀਤ ਦੇ ਜੋਸ਼ ਵਿਚ ਆ ਕੇ ਨਾ ਰਹਿ ਸਕਿਆ ਤੇ ਅਚਨਚੇਤ ਆਪਣੀ ਪਿਆਰੀ ਦੇ ਘਰ ਜਾ ਪਹੁੰਚਿਆ। ਉਥੇ ਉਸ ਨੇ ਵੇਖਿਆ ਕਿ ਉਸ ਦੀ ਪਿਆਰੀ ਪਰਤੰਬਾ ਨੂੰ ਬੜੇ ਪਿਆਰ ਨਾਲ ਮੋਰ ਦਾ ਪੱਖਾ ਝਲ ਰਹੀ ਹੈ। ਜਿਉਂ ਹੀ ਉਸ ਨੂੰ ਬੰਬਾ ਦਿਸਿਆ, ਉਹ ਚੀਕ ਉਠੀ ਅਤੇ ਪਰਤੰਬਾ ਘਬਰਾ ਕੇ ਉਠ ਬੈਠਾ। ਉਹ ਵਿਚਾਰੀ ਇਕ ਦੂਜੇ ਨੂੰ ਘੜੀ ਮੁੜੀ ਵੇਖ ਰਹੀ ਸੀ

ਅਤੇ ਵੇਖਦੇ ਵੇਖਦੇ ਉਹ ਇਕ ਦੂਜੇ ਨਾਲ ਗੁਥਮ-ਗੁਥਾ ਹੋ ਗਏ। ਇਹ ਰੌਲਾ ਸੁਣ ਕੇ ਰਾਜੇ ਦੇ ਸਿਪਾਹੀ ਆਣ ਪਹੁੰਚੇ ਅਤੇ ਤਿੰਨਾਂ ਨੂੰ ਫੜ ਕੇ ਪੈਂਚਾਂ ਕੋਲ ਲੈ ਗਏ।

"ਹੁਣ ਬੰਬਾ ਕਹਿੰਦਾ ਸੀ—ਇਹ ਮੇਰਾ ਭਰਾ ਹੈ, ਇਸ ਨੇ ਮੇਰੀ ਪਿਆਰੀ ਮੈਥੋਂ ਖੋਹ ਲਈ ਹੈ ਅਤੇ ਪਰਤੰਬਾ ਕਹਿੰਦਾ ਸੀ ਇਹ ਮੇਰੀ ਹੈ ਅਤੇ ਮੇਰੇ ਭਰਾ ਦਾ ਦਿਲ ਲਲਚਾ ਗਿਆ ਹੈ।

"ਬੰਬਾ ਕਹਿੰਦਾ ਸੀ—ਇਸ ਨੂੰ ਪਹਿਲਾਂ ਮੈਂ ਵੇਖਿਆ ਸੀ ਤੇ ਇਹੋ ਹੀ ਗਲ ਪਰਤੰਬਾ ਕਹਿੰਦਾ ਸੀ।

"ਪੈਂਚਾਂ ਨੇ ਇਸਤਰੀ ਤੋਂ ਪੁਛਿਆ, 'ਤੇਰਾ ਪ੍ਰੇਮੀ ਕੌਣ ਹੈ ?'

"ਇਸਤਰੀ ਵਿਚਾਰੀ ਕੀ ਕਹਿੰਦੀ ? ਉਸ ਨੂੰ ਦੋਹਾਂ ਵਿਚ ਕੋਈ ਫ਼ਰਕ ਹੀ ਨਹੀਂ ਸੀ ਦਿਸਦਾ। ਉਹ ਕਹਿਣ ਲਗੀ, 'ਮੈਨੂੰ ਤਾਂ ਅਜ ਪਤਾ ਲਗਾ ਹੈ ਕਿ ਇਹ ਇਕ ਨਹੀਂ, ਦੋ ਹਨ।'

"ਰਾਜ ਕੁਮਾਰੀ ਜੀ ! ਹੁਣ ਤੁਸੀਂ ਦਸੋ ਕਿ ਫ਼ੈਸਲਾ ਕਰਨ ਵਾਲੇ ਕਿਸ ਤਰ੍ਹਾਂ ਜਾਂਚਣ ਕਿ ਕੌਣ ਸਚਾ ਹੈ ?

ਭਗੀਰਥ ਚੁਪ ਹੋ ਗਿਆ ਤੇ ਰਾਜ ਕੁਮਾਰੀ ਬੋਲੀ, "ਤਿੰਨਾਂ ਨੂੰ ਵਖਰੇ ਵਖਰੇ ਲੈ ਜਾ ਕੇ ਪੁਛਿਆ ਜਾਵੇ ਕਿ ਉਨ੍ਹਾਂ ਦੀ ਪਹਿਲੀ ਮੁਲਾਕਾਤ ਕਿਨ੍ਹਾਂ ਹਾਲਾਤ ਵਿਚ ਹੋਈ। ਇਕ ਇਕ ਗਲ ਪੂਰੀ ਸੁਣੀ ਜਾਵੇ। ਪ੍ਰਤੰਬੇ ਨੇ ਇਹ ਤਾਂ ਸੁਣਿਆਂ ਹੋਵੇਗਾ ਕਿ ਬਸੰਤ ਦੇ ਮੇਲੇ ਤੇ ਦੋਹਾਂ ਦਾ ਪ੍ਰੇਮ ਹੋਇਆ, ਪਰ ਵੇਖਣ ਵਾਲੀ ਅੱਖ ਤੇ ਚੇਤੇ ਰਖਣ ਵਾਲਾ ਦਿਲ ਗਟਮਾ ਕੇ ਨਿਰੀ ਸੁਣੀ ਸੁਣਾਈ ਗਲ ਨੂੰ ਝੁਟਲਾ ਦੇਣਗੇ।"

ਇਹ ਕਹਿ ਕੇ ਰਾਜ ਕੁਮਾਰੀ ਮੁਸਕ੍ਰਾਂਦੀ ਹੋਈ ਬਾਹਰ ਚਲੀ ਗਈ। ਭਗੀਰਥ ਤੇ ਰਾਜਾ ਚੁਪ ਚਾਪ ਵਾਪਸ ਆ ਗਏ।

* * *

# ਸਵੱਰਨ ਸ਼ੀਲਾ

ਰਾਜੇ ਨੇ ਭਗੀਰਥ ਨੂੰ ਕਿਹਾ "ਮਿਤ੍ਰ ! ਮੇਰੀ ਪ੍ਰੇਮਿਕਾ ਨੇ ਫਿਰ ਤੇਰੇ ਪ੍ਰਸ਼ਨ ਦਾ ਉਤਰ ਦੇ ਦਿਤਾ ਤੇ ਮੇਰੇ ਚਾਰ ਦਿਨ ਬਰਬਾਦ ਹੋ ਗਏ। ਪ੍ਰੰਤੂ ਮੈਂ ਤੈਨੂੰ ਖਿਮਾ ਕਰਦਾ ਹਾਂ, ਉਸ ਦੀ ਉਸ ਅਨੋਖੀ ਮੁਸਕਾਨ ਦੀ ਖ਼ਾਤਰ।"

ਸਾਰੀ ਰਾਤ ਰਾਜੇ ਨੇ ਉਸ ਦੀ ਤਸਵੀਰ ਵੇਖਦਿਆਂ ਲੰਘਾ ਛਡੀ। ਸਵੇਰ ਵੇਲੇ ਉਹ ਉਠਿਆ। ਸਾਰਾ ਦਿਨ ਭਗੀਰਥ ਨਾਲ ਗਲਾਂ ਬਾਤਾਂ ਕਰਦਿਆਂ ਬਿਤਾਇਆ ਤੇ ਸ਼ਾਮ ਹੁੰਦਿਆਂ ਦੋਵੇਂ ਦਰਬਾਰ ਵਿਚ ਪੁਜੇ। ਰਾਜ ਕੁਮਾਰੀ ਪੀਲੇ ਰੰਗ ਦੀ ਸਾੜ੍ਹੀ ਸਜਾਈ ਮੋਤੀਆਂ ਜਵਾਹਰਾਂ ਨਾਲ ਝਿਲਮਿਲ ਝਿਲਮਿਲ ਕਰਦੀ ਸਿਰ ਤੇ ਤਾਜ ਰਖੀ ਸਿੰਘਾਸਨ ਤੇ ਬਰਾਜਮਾਨ ਸੀ। ਉਸ ਨੇ ਰਾਜੇ ਵਲ ਤਕਿਆ ਤੇ ਨਜ਼ਰਾਂ ਹੇਠਾਂ ਕਰ ਲਈਆਂ। ਰਾਜਾ ਉਸ ਦੀ ਸੁੰਦਰਤਾ ਨਾਲ ਚਕ੍ਰਿਤ ਹੋ ਇਕ ਸੰਦਲੀ ਤੇ ਬੈਠ ਗਿਆ। ਭਗੀਰਥ ਨੇ ਅਗੇ ਵਧ ਕੇ ਆਖਿਆ—

"ਰਾਜ ਕੁਮਾਰੀ ਜੀ ! ਇਕ ਰਾਜਾ ਸੀ ਜਿਸ ਨੇ ਇਕ ਹੋਰ ਰਾਜੇ ਨਾਲ ਲੜਾਈ ਸ਼ੁਰੂ ਕੀਤੀ ਹੋਈ ਸੀ। ਉਸ ਦੀ ਫ਼ੌਜ ਵਿਚ ਇਕ ਖਤਰੀ ਸੂਰਮਾ ਸੀ ਜਿਹੜਾ ਕਿ ਇਕੱਲਾ ਹਜ਼ਾਰਾਂ ਦਾ ਟਾਕਰਾ ਕਰਦਾ, ਦੁਸ਼ਮਣਾਂ ਨੂੰ ਮੌਤ ਦੇ ਮੂੰਹ ਸੁਆਉਂਦਾ ਹੋਇਆ, ਥਕ ਗਿਆ ਅਤੇ ਥਕਾਵਟ ਨਾਲ ਚੂਰ ਹੋ ਕੇ ਬੇਹੋਸ਼ ਹੋ ਗਿਆ। ਇਹ ਵੇਖ ਦੁਸ਼ਮਣ ਧੜੇ ਦੇ ਬਹੁਤ ਸਾਰੇ ਬੰਦੇ ਇਕੋ ਵਾਰ ਉਸ ਤੇ

ਟੁਟ ਪਏ ਅਤੇ ਉਸ ਨੂੰ ਬੁਰੀ ਤਰ੍ਹਾਂ ਜ਼ਖ਼ਮੀ ਕਰ ਕੇ ਰਣ ਵਿਚ ਹੀ ਛਡ ਆਪ ਚਲੇ ਗਏ। ਜਦ ਰਾਤ ਨੂੰ ਚੰਦਰਮਾਂ ਚੜ੍ਹਿਆ ਤਾਂ ਉਸ ਨੂੰ ਹੋਸ਼ ਆਈ। ਉਸ ਨੇ ਡਿਗਦਿਆਂ ਢਹਿੰਦਿਆਂ ਇਕ ਮਕਾਨ ਦੇ ਬੂਹੇ ਤੇ ਪੁਜ ਕੇ ਬੂਹਾ ਖੜਕਾਇਆ ਅਰ ਫਿਰ ਬੇਹੋਸ਼ ਹੋ ਗਿਆ।

"ਉਸ ਮਕਾਨ ਵਿਚ ਇਕ ਬ੍ਰਾਹਮਣੀ ਰਹਿੰਦੀ ਸੀ, ਜਿਸ ਦਾ ਪਤੀ ਪ੍ਰਦੇਸ ਵਿਚ ਸੀ। ਉਹ ਇਸਤਰੀ ਕਲੀ ਨਾਲੋਂ ਵਧੇਰੇ ਕੋਮਲ ਤੇ ਸੁੰਦਰ ਸੀ ਅਤੇ ਬਰਫ਼ ਵਾਂਗ ਪਵਿਤਰ। ਉਸ ਦਾ ਨਾਮ ਸਵੱਰਨ ਸ਼ੀਲਾ ਸੀ। ਜਦ ਅਧੀ ਰਾਤ ਉਸ ਨੇ ਆਪਣਾ ਬੂਹਾ ਖੜਕਦਾ ਸੁਣਿਆਂ ਤਾਂ ਉਹ ਡਰ ਗਈ ਅਤੇ ਇਕ ਛੋਟੀ ਜਹੀ ਬਾਰੀ'ਚੋਂ ਬਾਹਰ ਵੇਖਣ ਲਗੀ। ਉਸ ਨੂੰ ਚੰਨ ਦੀ ਚਾਨਣੀ ਵਿਚ ਆਪਣੇ ਘਰ ਦੇ ਦਰਵਾਜ਼ੇ ਕੋਲ ਕੋਈ ਆਦਮੀ ਲੇਟਿਆ ਹੋਇਆ ਦਿਸਿਆ। ਉਸ ਨੇ ਦਿਲ ਵਿਚ ਸੋਚਿਆ ਕਿ ਸ਼ਾਇਦ ਇਹ ਕੋਈ ਚਾਲ ਹੈ, ਗਵਾਂਢੀ ਮੇਰੇ ਨਾਲ ਵੈਰ ਕਮਾਉਣਾ ਚਾਹੁੰਦੇ ਹਨ।

"ਉਸ ਨੇ ਫਿਰ ਹੇਠਾਂ ਤਕਿਆ। ਉਸ ਦੇ ਮਨ ਵਿਚ ਤਰਸ ਆ ਗਿਆ ਅਤੇ ਕਹਿਣ ਲਗੀ ਕਿ ਇਹ ਆਦਮੀ ਜਾਂ ਤੇ ਸਖ਼ਤ ਜ਼ਖ਼ਮੀ ਹੈ ਜਾਂ ਮਰਨ ਕਿਨਾਰੇ ਹੈ; ਜੇ ਮੈਂ ਇਸ ਨੂੰ ਆਪਣੇ ਦਵਾਰੇ ਤੇ ਮਰ ਜਾਣ ਦਿਤਾ ਤਾਂ ਇਹ ਮਹਾਂ ਪਾਪ ਹੋਵੇਗਾ।

"ਉਸ ਨੇ ਫਿਰ ਹੇਠਾਂ ਵੇਖਿਆ ਤੇ ਉਸ ਜ਼ਖ਼ਮੀ ਖ਼ਤਰੀ ਨੂੰ ਅੰਦਰ ਲੈ ਆਈ। ਉਸ ਨੇ ਜ਼ਖ਼ਮ ਧੋਤੇ ਅਤੇ ਜਦ ਤਾਈਂ ਉਹ ਬਿਲਕੁਲ ਰਾਜ਼ੀ ਨਾ ਹੋ ਗਿਆ, ਉਸ ਨੂੰ ਘਰ ਹੀ ਰਖਿਆ।

"ਖਤਰੀ ਉਸ ਨੂੰ ਹਰ ਰੋਜ਼ ਵੇਖਦਾ। ਉਸ ਦੀ ਕਮਾਲ ਦੀ ਸੁੰਦਰਤਾ ਵੇਖ ਉਹ ਬੇਤਾਬ ਹੋ ਗਿਆ ਅਤੇ ਉਸ ਨੂੰ ਕਹਿਣ ਲਗਾ, 'ਤੂੰ ਮੇਰੇ ਨਾਲ ਚਲੀ ਚਲ।' ਪਰ ਉਸ ਨੇ ਇਕ ਨਾ ਸੁਣੀ ਤੇ ਕੰਨਾਂ ਤੇ ਹਥ ਰਖ ਕੇ ਆਖਿਆ, 'ਕੀ ਮੇਰੀ ਇਸ ਮਿਹਰ ਦਾ ਬਦਲਾ ਬਦੀ

ਤੇ ਨਾ-ਸ਼ੁਕਰੀ ਨਾਲ ਦੇਵੇਂਗਾ ? ਤੈਨੂੰ ਪਤਾ ਹੋਣਾ ਚਾਹੀਦਾ ਹੈ ਕਿ ਪਤੀਬ੍ਰਤਾ ਇਸਤਰੀ ਆਪਣੇ ਪਤੀ ਨੂੰ ਦੇਵਤਾ ਸਮਝਦੀ ਹੈ। ਹੁਣ ਤੂੰ ਇਥੋਂ ਚਲਾ ਜਾ ਤੇ ਮੈਨੂੰ ਇਕੱਲਿਆਂ ਛਡ ਦੇ।'

"ਖਤਰੀ ਨੇ ਆਪਣੀ ਅਸਫ਼ਲਤਾ ਵੇਖ ਕੇ ਕਿਹਾ, 'ਤੇਰਾ ਪਤੀ ਦੇਵਤਾ ਨਹੀਂ, ਪ੍ਰੰਤੂ ਤੂੰ ਦੇਵੀ ਜ਼ਰੂਰ ਹੈਂ। ਤੇਰੀ ਸੁੰਦਰਤਾ ਕਿਸੇ ਰਿਸ਼ੀ ਦਾ ਧਰਮ ਵੀ ਨਾਸ਼ ਕਰ ਸਕਦੀ ਹੈ। ਮੇਰੀ ਜਾਨ ਤੇਰੀ ਹੈ, ਪਰ ਇਹ ਤਾਂ ਤੂੰ ਪਹਿਲਾਂ ਹੀ ਲੈ ਲਈ ਹੈ। ਹਛਾ, ਹੁਣ ਮੈਂ ਜਾਂਦਾ ਹਾਂ। ਆਹ ! ਪ੍ਰੇਮ ਵਿਚ ਅਹਿਸਾਨ ਨਾਲੋਂ ਵਧੇਰੇ ਸ਼ਕਤੀ ਹੈ।' ਇਹ ਕਹਿੰਦਾ ਹੋਇਆ ਉਹ ਖ਼ਤਰੀ ਚਲਾ ਗਿਆ।

"ਜਦ ਬ੍ਰਾਹਮਣੀ ਦਾ ਪਤੀ ਪ੍ਰਦੇਸੋਂ ਪਰਤਿਆ ਤਾਂ ਉਸ ਨੂੰ ਰਾਹ ਵਿਚ ਇਕ ਨੈਣ ਮਿਲੀ ਜਿਹੜੀ ਸਵਰਨ ਸ਼ੀਲਾ ਨਾਲ ਕੁਝ ਲਗਦੀ ਸੀ। ਉਹ ਕਹਿਣ ਲਗੀ, 'ਤੇਰੇ ਭਾਗ ਚੰਗੇ ਹਨ ਕਿ ਤੇਰੇ ਪਾਸ ਖ਼ਜ਼ਾਨਾ ਹੈ, ਪਰ ਤੇਰੇ ਮਗਰੋਂ ਖ਼ਜ਼ਾਨੇ ਤੇ ਇਕ ਸਪ ਆ ਬੈਠਾ ਸੀ।'

"ਬ੍ਰਾਹਮਣੀ ਦਾ ਪਤੀ ਇਹ ਸੁਣ ਸੜ ਕੇ ਕੋਲਾ ਹੋ ਗਿਆ ਅਤੇ ਉਸ ਨੂੰ ਆਪਣੀ ਪਤਨੀ ਤੇ ਬਹੁਤ ਗੁਸਾ ਆਇਆ। ਉਹ ਆਪਣੇ ਆਪ ਨੂੰ ਨਿਰਦੋਸ਼ ਸਾਬਤ ਕਰਨ ਲਈ ਕਹਿਣ ਲਗੀ, 'ਇਹ ਸਚ ਹੈ ਪਰ ਸੁਣੋਂ, ਤੇ ਉਸ ਨੇ ਸਾਰੀ ਰਾਮ ਕਹਾਣੀ ਉਸ ਨੂੰ ਸੁਣਾ ਦਿਤੀ ਪਰ ਪਤੀ ਨੂੰ ਯਕੀਨ ਨਾ ਆਇਆ। ਫਿਰ ਬ੍ਰਾਹਮਣੀ ਨੇ ਆਪਣਾ ਹਥ ਅਗ ਵਲ ਵਧਾ ਕੇ ਕਿਹਾ, 'ਹੇ ਅਗਨੀ ਦੇਵੀ ! ਮੈਂ ਬੇਨਤੀ ਕਰਦੀ ਹਾਂ ਕਿ ਜੇ ਮੈਂ ਪਲ ਭਰ ਲਈ, ਸੁਪਨੇ ਵਿਚ ਵੀ ਪਤੀ ਨਾਲ ਬੇ-ਵਫ਼ਾਈ ਕੀਤੀ ਹੋਵੇ ਤਾਂ ਮੈਨੂੰ ਸਾੜ ਕੇ ਸੁਆਹ ਕਰ ਦੇਹ।'

"ਅਗ ਭੜਕੀ ਅਤੇ ਇਕ ਲਾਂਬਾ ਛਤ ਵਲ ਗਿਆ। ਲਾਂਬੇ ਵਿਚੋਂ ਦੋ ਜੀਭਾਂ ਨਿਕਲੀਆਂ ਅਤੇ ਉਨ੍ਹਾਂ ਨੇ ਬ੍ਰਾਹਮਣੀ ਨੂੰ ਚੁੰਮਿਆ—ਇਕ ਨੇ ਮੂੰਹ ਤੇ, ਤੇ ਇਕ ਨੇ ਦਿਲ ਤੇ, ਪਰ ਕ੍ਰੋਧ ਵਿਚ ਅੰਨ੍ਹੇ ਪਤੀ ਦੀ ਇਸ ਨਾਲ ਵੀ ਤਸੱਲੀ ਨਾ ਹੋਈ ਅਤੇ

ਕਹਿਣ ਲਗਾ, 'ਇਹ ਸਭ ਚਲਿਤਰ ਹੈ, ਫ਼ਰੇਬ ਹੈ।' ਫਿਰ ਤਲਵਾਰ ਸੂਤ ਕੇ ਕਹਿਣ ਲਗਾ, 'ਮੇਰੇ ਪਿਛੇ ਆ।' ਬ੍ਰਾਹਮਣੀ ਕਹਿਣ ਲਗੀ, 'ਜਿਸ ਤਰ੍ਹਾਂ ਤੁਹਾਡੀ ਇਛਾ '!' ਉਹ ਉਸ ਨੂੰ ਬਣ ਵਿਚ ਲੈ ਗਿਆ ਅਤੇ ਇਕ ਰੁਖ ਨਾਲ ਬੰਨ੍ਹ ਕੇ ਉਸ ਦੇ ਹੱਥ, ਪੈਰ, ਨੱਕ ਤੇ ਛਾਤੀਆਂ ਵਢ ਦਿਤੀਆਂ ਅਤੇ ਆਪ ਉਥੋਂ ਵਾਪਸ ਆ ਗਿਆ। ਥੋੜ੍ਹੇ ਚਿਰ ਮਗਰੋਂ ਉਹ ਬ੍ਰਾਹਮਣੀ ਖ਼ੂਨ ਘਟ ਜਾਣ ਤੇ ਸਰਦੀ ਦੇ ਕਾਰਨ ਮਰ ਗਈ।

"ਜਦ ਇਸ ਸਾਰੀ ਗੱਲ ਦਾ ਉਸ ਖਤਰੀ ਨੂੰ ਪਤਾ ਲੱਗਾ ਤਾਂ ਉਹ ਗੁਸੇ ਵਿਚ ਭਰਿਆ ਉਸ ਦੇ ਪਤੀ ਪਾਸ ਪੁਜਾ ਤੇ ਕਹਿਣ ਲਗਾ, 'ਮੂਰਖ! ਤੂੰ ਇਕ ਨੇਕ ਇਸਤਰੀ ਨੂੰ ਮਾਰ ਦਿਤਾ ਹੈ। ਉਹ ਤਾਂ ਦੇਵੀ ਸੀ, ਦੇਵੀ!'

"ਜਦੋਂ ਪਤੀ ਨੂੰ ਠੀਕ ਗੱਲ ਦਾ ਪਤਾ ਲੱਗਾ ਤਾਂ ਬਹੁਤ ਸ਼ਰਮਿੰਦਾ ਹੋਇਆ। ਉਸ ਨੇ ਸੰਸਾਰ ਤਿਆਗ ਦਿਤਾ ਅਤੇ ਪਾਪ ਧੋਣ ਲਈ ਗੰਗਾ ਚਲਾ ਗਿਆ। ਉਸ ਖਤਰੀ ਨੇ ਤਲਵਾਰ ਨਾਲ ਆਤਮ-ਘਾਤ ਕਰ ਲਿਆ।

"ਹੁਣ ਰਾਜ ਕੁਮਾਰੀ ਜੀ! ਤੁਸੀਂ ਉਤਰ ਦਿਓ ਕਿ ਨਿਰਦੋਸ਼ ਲੋਕਾਂ ਨੂੰ ਅਜਿਹੀ ਕਰੜੀ ਸਜ਼ਾ ਕਿਉਂ ਮਿਲਦੀ ਹੈ?"

ਏਨਾ ਆਖ ਭਗੀਰਥ ਚੁਪ ਹੋ ਗਿਆ।

ਰਾਜ ਕੁਮਾਰੀ ਕਹਿਣ ਲੱਗੀ—"ਕੀ ਹੱਕਦਾਰ ਲੋਕਾਂ ਤੋਂ ਬਿਨਾਂ ਕਿਸੇ ਨੂੰ ਮੁਕਤੀ ਮਿਲ ਸਕਦੀ ਹੈ? ਕੀ ਸੋਨਾ ਅੱਗ ਵਿਚ ਪਾਏ ਬਿਨਾਂ ਪਰਖਿਆ ਜਾ ਸਕਦਾ ਹੈ? ਸਵਰਨ ਸ਼ੀਲਾ ਪ੍ਰੀਖਿਆ ਵਿਚ ਸਫ਼ਲ ਹੋਈ ਅਤੇ ਉਸ ਨੇ ਦੁਨੀਆਂ ਨੂੰ ਦਸ ਦਿਤਾ ਕਿ ਮੌਤ ਏਨੀ ਯਕੀਨੀ ਨਹੀਂ, ਜਿਨਾ ਕਿ ਛੋਟੇ ਤੋਂ ਛੋਟੇ ਕਰਮ ਦਾ ਫਲ।"

ਇਹ ਆਖ ਕੇ ਰਾਜ ਕੁਮਾਰੀ ਉਠੀ ਅਤੇ ਆਪਣੀਆਂ ਚਮ-ਕੀਲੀਆਂ ਅੱਖਾਂ ਨਾਲ ਰਾਜੇ ਵੱਲ ਵੇਖਦੀ ਹੋਈ ਚਲੀ ਗਈ।

# ਤਿੰਨ ਸੁੰਦਰੀਆਂ

ਰਾਜੇ ਨੇ ਕਿਹਾ—"ਭਗੀਰਥ ! ਪੰਜ ਦਿਨ ਲੰਘ ਗਏ ਹਨ । ਉਹ ਚਮਕਦਾ ਹੋਇਆ ਅਥਰੂ ਜਿਹੜਾ ਉਸ ਦੀਆਂ ਪਲਕਾਂ ਵਿਚ ਅਟਕਿਆ ਹੋਇਆ ਸੀ, ਮੇਰੀ ਕਿਸਮਤ ਦਾ ਤਾਰਾ ਸੀ । ਮੇਰੇ ਸੁਤੇ ਹੋਏ ਭਾਗ ਕੁਝ ਕੁਝ ਜਾਗ ਰਹੇ ਹਨ । ਮੈਨੂੰ ਉਦਾਸੀ ਦੇ ਹਨੇਰੇ ਵਿਚੋਂ ਚਾਨਣ ਦਿਸ ਰਿਹਾ ਹੈ, ਪਰ ਨਹੀਂ, ਇਹ ਚਾਨਣ ਨਹੀਂ, ਧੋਖਾ ਹੈ । ਮੇਰੀਆਂ ਇਛਾਵਾਂ ਮੈਨੂੰ ਅਨੋਖੇ ਤਮਾਸ਼ੇ ਵਖਾ ਰਹੀਆਂ ਹਨ, ਭਟਕਾ ਰਹੀਆਂ ਹਨ, ਪਰ ਇਹ ਤਸਵੀਰ ਸੱਚੀ ਹੈ; ਉਸ ਦਾ ਰੂਪ ਅਸਲ ਤੋਂ ਵਧਾ ਕੇ ਨਹੀਂ ਵਖਾਂਦੀ। ਇਹ ਤਸਵੀਰ ਨਾ ਹੁੰਦੀ ਤਾਂ ਮੈਂ ਏਨੇ ਦਿਨ ਨਾ ਜੀ ਸਕਦਾ।" ਤਸਵੀਰ ਨਾਲ ਗੱਲਾਂ ਕਰਦਿਆਂ ਰਾਜੇ ਨੇ ਰਾਤ ਬਿਤਾ ਛੱਡੀ। ਦਿਨ ਦੀਆਂ ਘੜੀਆਂ ਬਾਗ਼ ਵਿਚ ਟਹਿਲਦਿਆਂ ਕੱਟੀਆਂ। ਸੂਰਜ ਡੁਬਿਆ ਤਾਂ ਦੋਵੇਂ ਦਰਬਾਰ ਵਿਚ ਜਾ ਪਹੁੰਚੇ, ਜਿਥੇ ਰਾਜ ਕੁਮਾਰੀ ਆਪਣੇ ਸਿੰਘਾਸਨ ਤੇ ਬ੍ਰਾਜਮਾਨ ਸੀ।

ਰਾਜੇ ਨੇ ਅੱਖ ਚੁਕ ਕੇ ਜੋ ਤਕਿਆ ਤਾਂ ਉਸ ਦਾ ਲਹੂ ਸੁਕ ਗਿਆ ਅਤੇ ਨਿਸੱਤਾ ਜਿਹਾ ਹੋ ਬੈਠ ਗਿਆ । ਭਗੀਰਥ ਅੱਗੇ ਵਧਿਆ ਤੇ ਕਹਿਣ ਲਗਾ—

"ਰਾਜ ਕੁਮਾਰੀ ਜੀ ! ਇਕ ਰਾਜਾ ਸੀ, ਜਿਸ ਦੀਆਂ ਤਿੰਨ ਰਾਣੀਆਂ ਸਨ, ਇਕ ਤੋਂ ਇਕ ਵਧ ਕੇ—ਰੂਪ ਵਿਚ, ਸੁਭਾ ਵਿਚ; ਵੇਖਣ ਵਿਚ ਤੇ ਬੋਲਣ ਵਿਚ । ਚੌਧਵੀਂ ਰਾਤ ਦੀ ਚਾਨਣੀ ਵਿਚ ਕੋਈ ਵੇਖੇ ਤੇ ਇਹ ਨਾ ਆਖ ਸਕੇ ਕਿ ਚੌਹਾਂ ਵਿਚੋਂ ਕਿਹੜਾ

ਚੰਦਰਮਾਂ ਹੈ ਅਤੇ ਕਿਹੜੀ ਰਾਣੀ। ਇਕ ਰਾਤ ਜਦ ਰਾਜਾ ਤੇ ਰਾਣੀਆਂ ਬਾਰਾਂਦਰੀ ਵਿਚ ਸੌਂ ਰਹੇ ਸਨ, ਤਾਂ ਰਾਜਾ ਜਾਗ ਉਠਿਆ ਤੇ ਚਾਨਣ ਵਿਚ ਚਮਕਦੇ ਹੋਏ ਰਾਣੀਆਂ ਦੇ ਰੂਪ ਵਲ ਘੂਰ ਘੂਰ ਕੇ ਵੇਖਣ ਲੱਗ ਪਿਆ ਅਤੇ ਸੋਚਣ ਲਗਾ ਕਿ ਇਸਤਰੀ ਦਾ ਰੂਪ ਕਈਆਂ ਸਾਂਚਿਆਂ ਵਿਚ ਢਲਿਆ ਹੁੰਦਾ ਹੈ ਪਰ ਮੈਂ ਨਹੀਂ ਆਖ ਸਕਦਾ ਕਿ ਇਨ੍ਹਾਂ ਤਿੰਨਾਂ ਵਿਚੋਂ ਕਿਹੜੀ ਵਧੇਰੇ ਸੁੰਦਰ ਹੈ। ਫਿਰ ਇਕ ਤੋਂ ਦੂਜੀ, ਦੂਜੀ ਤੋਂ ਤੀਜੀ ਤੇ ਅੱਖਾਂ ਜਮਾ ਜਮਾ ਕੇ ਵੇਖਣ ਲੱਗਾ।

"ਸਵੇਰੇ ਜਦ ਦਰਬਾਰ ਤੋਂ ਪਹਿਲਾਂ ਉਸ ਦਾ ਵਜ਼ੀਰ ਨਿਆ-ਨੇਤਰੀ ਉਸ ਕੋਲ ਆਇਆ ਤਾਂ ਉਸ ਨੇ ਆਉਂਦਿਆਂ ਹੀ ਕਿਹਾ–'ਮਹਾਰਾਜ! ਆਪ ਦੀਆਂ ਅੱਖਾਂ ਇਸ ਤਰ੍ਹਾਂ ਲਾਲ ਹੋ ਰਹੀਆਂ ਹਨ, ਜਿਸ ਤਰ੍ਹਾਂ ਰਾਤ ਭਰ ਨੀਂਦ ਨਾ ਆਈ ਹੋਵੇ।'

" 'ਨਿਆਨੇਤਰੀ! ਤੂੰ ਸੱਚ ਆਖਿਆ ਹੈ। ਰਾਤ ਮੈਂ ਸੋਚਦਾ ਰਿਹਾ ਕਿ ਮੇਰੀਆਂ ਰਾਣੀਆਂ 'ਚੋਂ ਕਿਹੜੀ ਵਧੇਰੇ ਸੁੰਦਰ ਹੈ ਅਤੇ ਇਸੇ ਸੋਚ ਵਿਚ ਰਾਤ ਲੰਘ ਗਈ। ਅਜੇ ਤਾਈਂ ਮੈਨੂੰ ਉਹੀ ਵਿਚਾਰ ਹੈ ਤੇ ਮੈਂ ਕੋਈ ਫ਼ੈਸਲਾ ਨਹੀਂ ਕਰ ਸਕਿਆ', ਰਾਜੇ ਨੇ ਕਿਹਾ।

" 'ਮਹਾਰਾਜ! ਆਪ ਨੂੰ ਖ਼ੁਸ਼ੀ ਹੋਣੀ ਚਾਹੀਦੀ ਹੈ ਕਿ ਆਪ ਦੀਆਂ ਰਾਣੀਆਂ ਐਸੀਆਂ ਹਨ ਕਿ ਇਕ ਤੋਂ ਇਕ ਵਧ ਚੜ੍ਹ ਕੇ ਹੈ, ਆਪਣੀ ਆਂਪਣੀ ਥਾਂ ਹਰ ਇਕ ਐਸੀ ਕਿ ਕਿਸੇ ਨੂੰ ਦੂਜੀ ਦੇ ਰੂਪ ਦਾ ਸਾੜਾ ਨਹੀਂ, ਆਪ ਨੂੰ ਹੋਰ ਕੀ ਚਾਹੀਦਾ ਹੈ ? ਐਵੇਂ ਮੁਫ਼ਤ ਦੀ ਸੋਚ ਵਿਚਾਰ ਕਰ ਰਹੇ ਹੋ ਅਤੇ ਨਿਕੰਮੇ ਖ਼ਿਆਲਾਂ ਨਾਲ ਮਨ ਦੀ ਸ਼ਾਂਤੀ ਦਾ ਸਤਿਆਨਾਸ ਹੁੰਦਾ ਹੈ', ਵਜ਼ੀਰ ਨੇ ਜਵਾਬ ਦਿਤਾ।

" 'ਕੁਝ ਵੀ ਹੋਵੇ ਮੈਂ ਫ਼ੈਸਲਾ ਕਰ ਕੇ ਹੀ ਰਹਾਂਗਾ', ਰਾਜੇ ਨੇ ਹਠ ਨਾਲ ਕਿਹਾ।

"ਵਜ਼ੀਰ ਨੇ ਇਹ ਵੇਖ ਕੇ ਕਿ ਰਾਜਾ ਹਠ ਤੇ ਉਤਰ ਆਇਆ ਹੈ, ਕਿਹਾ, 'ਜੇ ਮਹਾਰਾਜ ਦੀ ਇਹੋ ਇਛਿਆ ਹੈ ਕਿ ਅਸੀਂ ਅੰਦਾਜ਼ਾ

ਲਾਈਏ ਕਿ ਤਿੰਨਾਂ ਰਾਣੀਆਂ ਵਿਚੋਂ ਕੇਹੜੀ ਵਧੇਰੇ ਸੁੰਦਰ ਹੈ ਤਾਂ ਬਹੁਤ ਚੰਗਾ, ਇਸੇ ਤਰ੍ਹਾਂ ਸਹੀ। ਸੁਣੋ ! ਆਪ ਦੇ ਸ਼ਹਿਰ ਵਿਚ ਇਕ ਬ੍ਰਾਹਮਣ ਬੱਚਾ ਆਇਆ ਹੋਇਆ ਹੈ ਜਿਹੜਾ ਇਸਤਰੀ ਦੇ ਰੂਪ ਦੀ ਪਛਾਣ ਲਈ ਸੰਸਾਰ ਭਰ ਵਿਚ ਪ੍ਰਸਿਧ ਹੈ। ਉਹਨੂੰ ਬੁਲਵਾ ਭੇਜੋ, ਉਹ ਆਪ ਨੂੰ ਦਸ ਦੇਵੇਗਾ ਕਿ ਕਿਹੜੀ ਰਾਣੀ ਵਧੇਰੇ ਸੁੰਦਰ ਹੈ ।'

"ਇਹ ਸੁਣ ਕੇ ਰਾਜਾ ਬਹੁਤ ਪ੍ਰਸੰਨ ਹੋਇਆ ਅਤੇ ਉਸ ਨੇ ਉਸ ਬੱਚੇ ਨੂੰ ਬੁਲਾ ਭੇਜਿਆ। ਜਦ ਉਹ ਬ੍ਰਾਹਮਣ ਤੇ ਰਾਜਾ ਕਮਰੇ ਵਿਚ ਬੈਠੇ ਆਪੋ ਵਿਚ ਗੱਲਾਂ ਕਰ ਰਹੇ ਸਨ ਤਾਂ ਤਿੰਨੇ ਰਾਣੀਆਂ, ਰਾਜੇ ਦੇ ਹੁਕਮ ਨਾਲ ਉਸੇ ਕਮਰੇ ਵਿਚੋਂ ਦੀ ਲੰਘੀਆਂ। ਜਦ ਪਹਿਲੀ ਰਾਣੀ ਲੰਘੀ ਤਾਂ ਬ੍ਰਾਹਮਣ ਹੈਰਾਨ ਜਿਹਾ ਹੋ ਗਿਆ, ਦੂਜੀ ਲੰਘੀ ਤਾਂ ਕੁਝ ਰੋਹਬ ਜਹੇ ਹੇਠਾਂ ਆ ਗਿਆ ਤੇ ਜਦ ਤੀਜੀ ਲੰਘੀ ਤਾਂ ਬ੍ਰਾਹਮਣ ਦੇ ਚਿਹਰੇ ਦਾ ਰੰਗ ਉਡ ਗਿਆ। ਜਦ ਸਾਰੀਆਂ ਚਲੀਆਂ ਗਈਆਂ ਤਾਂ ਰਾਜੇ ਨੇ ਕਿਹਾ, 'ਹੇ ਬ੍ਰਾਹਮਣ, ਹੁਣ ਦਸ ਇਨ੍ਹਾਂ ਵਿਚੋਂ ਕਿਹੜੀ ਰੂਪਵਤੀ ਹੈ ?'

"ਬ੍ਰਾਹਮਣ ਨੇ ਸੋਚਿਆ ਕਿ ਜੇ ਮੈਂ ਰਾਜੇ ਨੂੰ ਆਪਣੀ ਰਾਇ ਦਸ ਦਿਤੀ ਤਾਂ ਸ਼ਾਇਦ ਇਹ ਨਰਾਜ਼ ਹੋਵੇ ਕਿ ਉਸ ਦੀ ਫ਼ਲਾਣੀ ਰਾਣੀ ਦੀ ਹੇਠੀ ਹੋ ਗਈ ਹੈ, ਅਤੇ ਮੈਨੂੰ ਮਰਵਾ ਦੇਵੇ, ਇਨ੍ਹਾਂ ਰਾਜਿਆਂ ਮਹਾਰਾਜਿਆਂ ਦਾ ਕੀ ਹੈ ? ਉਸ ਨੇ ਨਿਉਂ ਕੇ ਬੇਨਤੀ ਕੀਤੀ, 'ਮੈਨੂੰ ਇਕ ਦਿਨ ਦੀ ਮੋਹਲਤ ਦਿਤੀ ਜਾਵੇ।'

"ਰਾਜਾ ਮੰਨ ਗਿਆ ਤੇ ਬ੍ਰਾਹਮਣ ਭੱਜਾ ਭੱਜਾ ਘਰ ਪਹੁੰਚਿਆ ਤਾਂ ਜੋ ਰਾਤੋ ਰਾਤ ਸ਼ਹਿਰੋਂ ਬਾਹਰ ਨਿਕਲ ਜਾਵੇ। ਉਂਜ ਉਸ ਨੂੰ ਮੁੜ ਮੁੜ ਖ਼ਿਆਲ ਆਉਂਦਾ ਸੀ ਕਿ ਇਕ ਰਾਣੀ ਜ਼ਰੂਰ ਅਜਿਹੀ ਹੈ ਕਿ ਜਿਸ ਨੂੰ ਵੇਖ ਵੇਖ ਆਦਮੀ ਰਜਦਾ ਨਹੀਂ।

"ਨਿਆ-ਨੇਤਰੀ ਬੜਾ ਹੁਸ਼ਿਆਰ ਬੁਢਾ ਸੀ। ਜੋ ਹੋਰਾਂ ਦੇ ਦਿਲ ਵਿਚ ਹੁੰਦਾ ਉਹ ਉਸ ਦੇ ਨਹੁੰਆਂ ਵਿਚ ਹੁੰਦਾ ਸੀ। ਉਸ ਨੇ ਕਿਹਾ, 'ਮਹਾਰਾਜ ! ਇਹ ਬ੍ਰਾਹਮਣ ਬੱਚਾ ਘਬਰਾ ਗਿਆ ਹੈ ਅਤੇ ਇਥੋਂ

ਭਜ ਜਾਣ ਦੀ ਸੋਚ ਰਿਹਾ ਹੈ, ਪਰ ਮੈਂ ਆਪ ਨੂੰ ਇਕ ਵਿਉਂਤ ਦਸਦਾ ਹਾਂ ਜਿਸ ਤੋਂ ਉਸ ਦੀ ਠੀਕ ਠੀਕ ਰਾਏ ਦਾ ਪਤਾ ਚਲ ਸਕਦਾ ਹੈ।'

"ਫਿਰ ਵਜ਼ੀਰ ਨੇ ਰਾਜੇ ਨੂੰ ਕੁਝ ਸਮਝਾਇਆ। ਰਾਜੇ ਨੇ ਉਹੋ ਕੁਝ ਕੀਤਾ ਜੋ ਵਜ਼ੀਰ ਨੇ ਕਿਹਾ । ਜਦ ਉਸ ਨੂੰ ਪਤਾ ਲਗਾ ਕਿ ਫ਼ਲਾਣੀ ਰਾਣੀ ਵਧੇਰੇ ਸੁੰਦਰ ਹੈ ਤਾਂ ਉਸ ਦਾ ਉਸ ਰਾਣੀ ਨਾਲ ਪਿਆਰ ਵਧ ਗਿਆ। ਦੂਜੀਆਂ ਰਾਣੀਆਂ ਨੇ ਸੜ ਕੇ ਉਸ ਰਾਣੀ ਨੂੰ ਜ਼ਹਿਰ ਦੇ ਕੇ ਮਰਵਾ ਦਿਤਾ ਅਤੇ ਰਾਜੇ ਨੇ ਗੁਸੇ ਵਿਚ ਆ ਕੇ ਉਨ੍ਹਾਂ ਦੋਹਾਂ ਰਾਣੀਆਂ ਨੂੰ ਮਰਵਾ ਦਿਤਾ।

"ਰਾਜ ਕੁਮਾਰੀ ਜੀ! ਦਸੋ ਰਾਜੇ ਨੇ ਬ੍ਰਾਹਮਣ ਦੀ ਰਾਏ ਕਿਸ ਤਰ੍ਹਾਂ ਪਤਾ ਕੀਤੀ? ਵਜ਼ੀਰ ਦਾ ਉਹ ਤਰੀਕਾ ਕਿਹੜਾ ਸੀ?"

ਭਗੀਰਥ ਚੁਪ ਹੋ ਗਿਆ। ਰਾਜ ਕੁਮਾਰੀ ਬੋਲੀ:

"ਰਾਜੇ ਨੂੰ ਕਿਸੇ ਚਾਲ ਦੀ ਲੋੜ ਹੀ ਨਹੀਂ ਸੀ। ਤੀਜੀ ਰਾਣੀ ਵਧੇਰੇ ਸੁੰਦਰ ਸੀ। ਪਹਿਲੀ ਰਾਣੀ ਦੀ ਸੁੰਦਰਤਾ ਨਾਲ ਬ੍ਰਾਹਮਣ ਹੈਰਾਨ ਹੋ ਗਿਆ, ਦੂਜੀ ਦੀ ਸੁੰਦਰਤਾ ਨਾਲ ਰੋਹਬ ਹੇਠਾਂ ਆ ਗਿਆ ਤੇ ਤੀਜੀ ਦੇ ਰੂਪ ਨੇ ਉਸ ਦੇ ਦਿਲ ਤੇ ਅਸਰ ਕੀਤਾ । ਨਿਆ-ਨੇਤਰੀ ਸ਼ਾਇਦ ਪੂਰੀ ਤਰ੍ਹਾਂ ਤਸੱਲੀ ਕਰਨੀ ਚਾਹੁੰਦਾ ਸੀ । ਉਸ ਨੇ ਰਾਜੇ ਨੂੰ ਕਿਹਾ ਕਿ ਤਿੰਨਾਂ ਰਾਣੀਆਂ ਵਲੋਂ ਬ੍ਰਾਹਮਣ ਨੂੰ ਇਕ ਇਕ ਖਤ ਭਿਜਵਾਇਆ ਜਾਵੇ, ਜਿਸ ਤੇ ਹਰ ਇਕ ਨੇ ਵਖਰੀ ਵਖਰੀ ਥਾਂ ਤੇ ਇਕੋ ਵੇਲੇ ਮਿਲਣ ਲਈ ਲਿਖਿਆ ਹੋਵੇ। ਬ੍ਰਾਹਮਣ ਦੇ ਚਲਨ ਤੋਂ ਵਜ਼ੀਰ ਜਾਣੂ ਹੀ ਸੀ। ਇਕ ਵਕਤ ਵਿਚ ਉਹ ਆਪਣੀ ਮਨ ਭਾਉਣ ਵਾਲੀ ਪਾਸ ਹੀ ਜਾ ਸਕਦਾ ਸੀ। ਉਥੇ ਰਾਜੇ ਦੇ ਚਾਕਰ ਮੌਜੂਦ ਸਨ। ਉਨ੍ਹਾਂ ਨੇ ਉਸ ਨੂੰ ਫੜ ਲਿਆ। ਆਦਮੀ ਦੇ ਹਿਰਦੇ ਦਾ ਠੀਕ ਹਾਲ ਉਸ ਦੇ ਚਲਨ ਤੋਂ ਹੀ ਪਤਾ ਲਗ ਸਕਦਾ ਹੈ।"

ਰਾਜ ਕੁਮਾਰੀ ਨੇ ਇਹ ਕਿਹਾ ਅਤੇ ਰਾਜੇ ਨੂੰ ਅਫ਼ਸੋਸ ਦੀ ਨਜ਼ਰ ਨਾਲ ਵੇਖਦੀ ਹੋਈ ਬਾਹਰ ਚਲੀ ਗਈ।

# ਸਾਧੂ ਤੇ ਰਾਜ ਕੁਮਾਰੀ

ਰਾਜੇ ਨੇ ਭਗੀਰਥ ਨੂੰ ਕਿਹਾ; "ਮਿਤ੍ਰ! ਰਾਜ ਕੁਮਾਰੀ ਨੇ ਫਿਰ ਤੇਰੇ ਸਵਾਲ ਦਾ ਜਵਾਬ ਦੇ ਦਿਤਾ ਹੈ ਤੇ ਮੇਰੇ ਛੇ ਦਿਨ ਬਰਬਾਦ ਹੋ ਗਏ ਹਨ। ਮੈਂ ਹੈਰਾਨ ਹਾਂ, ਇਹ ਵਿਯੋਗ ਦੀਆਂ ਘੜੀਆਂ ਕਿਸ ਤਰ੍ਹਾਂ ਲੰਘਣਗੀਆਂ!"

ਰਾਜੇ ਨੇ ਸਾਰੀ ਰਾਤ ਤਸਵੀਰ ਨੂੰ ਵੇਖ ਵੇਖ ਕਟੀ। ਪਹਾੜ ਜਿਨਾ ਦਿਨ ਉਸ ਨੇ ਭਗੀਰਥ ਨਾਲ ਗੱਲਾਂ ਕਰ ਕੇ ਬਿਤਾਇਆ। ਸ਼ਾਮ ਵੇਲੇ ਦੋਵੇਂ ਫਿਰ ਦਰਬਾਰ ਵਿਚ ਪੁਜੇ। ਰਾਜ ਕੁਮਾਰੀ ਕੀਮਤੀ ਤੇ ਚਮਕੀਲੇ ਕਪੜੇ ਪਾਈ ਆਪਣੇ ਸਿੰਘਾਸਨ ਤੇ ਬਰਾਜਮਾਨ ਸੀ। ਉਸ ਨੇ ਰਾਜੇ ਵਲ ਤਕ ਕੇ ਇਕ ਠੰਢੀ ਆਹ ਭਰੀ। ਰਾਜਾ ਉਸ ਦੀ ਸੁੰਦਰਤਾ ਵਿਚ ਲੀਨ ਹੋ ਸੰਦਲੀ ਤੇ ਬੈਠ ਗਿਆ ਅਤੇ ਹੈਰਾਨਗੀ ਨਾਲ ਉਸ ਵਲ ਵੇਖਣ ਲਗ ਪਿਆ। ਭਗੀਰਥ ਨੇ ਅਗੇ ਵਧ ਕੇ ਆਖਿਆ–

"ਰਾਜ ਕੁਮਾਰੀ ਜੀ! ਇਕ ਬਦਮਾਸ਼ ਸੀ, ਜਿਸ ਨੇ ਆਪਣੇ ਵਰਗੇ ਹੋਰ ਬਦਮਾਸ਼ਾਂ ਦੀ ਕੁਸੰਗਤ ਵਿਚ ਆਪਣੀ ਸਾਰੀ ਦੌਲਤ ਜੂਏ ਵਿਚ ਹਾਰ ਦਿਤੀ ਅਤੇ ਫਿਰ ਝੂਠੀ ਪਾਰਸਾਈ ਵਿਖਾ ਕੇ ਲੋਕਾਂ ਤੋਂ ਰੁਪਏ ਬਟੋਰਨ ਲਈ ਸਾਧੂ ਬਣ ਗਿਆ। ਉਸ ਨੇ ਸਰੀਰ ਤੇ ਬਿਭੂਤ ਮਲ ਲਈ, ਵਾਲ ਵਧਾ ਲਏ, ਭਗਵੇਂ ਕਪੜੇ ਪਾ ਲਏ, ਹੱਡੀਆਂ ਦੀ ਇਕ ਮਾਲਾ ਗਲ ਵਿਚ ਪਾ ਲਈ ਅਤੇ ਸਿਮਰਨ ਹੱਥ ਵਿਚ ਲੈ ਕੇ ਸ਼ਹਿਰੋ ਸ਼ਹਿਰ ਫਿਰਨ ਲਗਾ। ਜਦ ਕੋਈ ਉਸ ਨੂੰ ਵੇਖਦਾ, ਉਹ ਫ਼ਰੇਬ

ਨਾਲ ਤਪੱਸਿਆ ਵਿਚ ਲਗ ਪੈਂਦਾ ਅਤੇ ਫਿਰ ਖ਼ੈਰ ਮੰਗਣ ਲਗ ਜਾਂਦਾ। ਇਕ ਦਿਨ ਉਹ ਸੜਕ ਦੇ ਕੰਢੇ ਸਮਾਧੀ ਲਾ ਕੇ ਬੈਠਾ ਸੀ ਕਿ ਉਸ ਨਗਰੀ ਦੇ ਰਾਜੇ ਦੀ ਪੁਤਰੀ ਉਧਰੋਂ ਲੰਘੀ। ਪੌਣ ਦੇ ਬੁਲ੍ਹੇ ਨਾਲ ਉਸ ਦੀ ਡੋਲੀ ਦਾ ਪਰਦਾ ਚੁਕਿਆ ਗਿਆ ਅਤੇ ਸਾਧੂ ਨੇ ਰਾਜ ਕੁਮਾਰੀ ਨੂੰ ਵੇਖ ਲਿਆ। ਫਿਰ ਕੀ ਸੀ ਉਸ ਦੇ ਦਿਲ ਵਿਚ ਇਕ ਤਕੜੀ ਉਮੰਗ ਪੈਦਾ ਹੋਈ ਅਤੇ ਦਿਲ ਵਿਚ ਕਹਿਣ ਲੱਗਾ, 'ਮੇਰਾ ਜਨਮ ਤਾਂ ਸਫ਼ਲ ਹੋਵੇਗਾ ਜਦ ਇਸ ਸੁੰਦਰੀ ਨੂੰ ਅਪਣਾ ਲਵਾਂਗਾ। ਪਰ ਇਹ ਕਿਸ ਤਰ੍ਹਾਂ ਕੀਤਾ ਜਾਵੇ।'

"ਬੜੀ ਸੋਚ ਵਿਚਾਰ ਮਗਰੋਂ ਉਹ ਰਾਜ ਮਹੱਲ ਦੇ ਸਾਹਮਣੇ ਇਕ ਰੁਖ ਦੀ ਟਾਹਣੀ ਨਾਲ ਚਮਗੱਦੜ ਵਾਂਗੂੰ ਲਟਕ ਕੇ ਕੁਝ ਪੜ੍ਹਨ ਲਗ ਪਿਆ। ਉਹ ਰੋਜ਼ ਇਸੇ ਤਰ੍ਹਾਂ ਹੀ ਕਰਦਾ। ਇਹ ਦੇਖ ਉਸ ਨਗਰੀ ਦੇ ਲੋਕ ਉਥੇ ਇਕੱਠੇ ਹੋਣ ਲਗ ਪਏ। ਹੁੰਦਿਆਂ ਹੁੰਦਿਆਂ ਇਹ ਖ਼ਬਰ ਰਾਜੇ ਦੇ ਕੰਨਾਂ ਤਕ ਪਹੁੰਚੀ ਕਿ ਇਕ ਸਾਧੂ ਮਹਾਤਮਾਂ ਆਇਆ ਹੈ ਅਤੇ ਉਸ ਦੇ ਮਹੱਲ ਦੇ ਸਾਹਮਣੇ ਰੁਖ ਨਾਲ ਲਟਕ ਕੇ ਪ੍ਰਾਸਚਿਤ ਕਰ ਰਿਹਾ ਹੈ। ਰਾਜਾ ਬਹੁਤ ਖ਼ੁਸ਼ ਹੋਇਆ ਅਤੇ ਆਪਣੇ ਆਪ ਨੂੰ ਸੁਭਾਗਾ ਸਮਝ ਕੇ ਸਾਧੂ ਦੇ ਦਰਸ਼ਨਾਂ ਨੂੰ ਗਿਆ। ਸਾਧੂ ਨੇ ਇਸੇ ਤਰ੍ਹਾਂ ਲਟਕਿਆਂ ਹੋਇਆਂ ਹੀ ਰਾਜੇ ਦੀ ਬਹੁਤ ਉਪਮਾ ਕੀਤੀ। ਰਾਜਾ ਬੜਾ ਖ਼ੁਸ਼ ਹੋਇਆ ਅਤੇ ਉਸ ਨੇ ਬਦਮਾਸ਼ ਸਾਧੂ ਲਈ ਬਹੁਤ ਸਾਰੀਆਂ ਖਾਣ ਪੀਣ ਦੀਆਂ ਚੀਜ਼ਾਂ ਤੇ ਚੜ੍ਹਾਵਾ ਭੇਜਿਆ।

"ਇਕ ਦਿਨ ਰਾਜੇ ਦੀ ਪੁਤਰੀ ਜਿਸ ਦਾ ਨਾਮ ਹਸ ਮੂਰਤੀ ਸੀ, ਉਧਰੋਂ ਲੰਘੀ ਅਤੇ ਉਸ ਨੇ ਸਾਧੂ ਨੂੰ ਰੁਖ ਨਾਲ ਲਟ-ਕਿਆ ਵੇਖਿਆ। ਇਹ ਵੇਖ ਉਹ ਖਿੜ ਖਿੜਾ ਕੇ ਹਸ ਪਈ। ਸਾਧੂ ਨੇ ਉਸ ਦਾ ਹਾਸਾ ਸੁਣ ਲਿਆ। ਉਹ ਰੁਖ ਤੋਂ ਉਤਰਿਆ ਤੇ ਰਾਜੇ ਪਾਸ ਪਹੁੰਚ ਕੇ ਆਖਣ ਲਗਾ, 'ਮਹਾਰਾਜ! ਆਪ ਦੀ ਪੁਤਰੀ ਮੇਰੇ ਤੇ ਹਸਦੀ ਹੈ ਅਤੇ ਮੇਰੀ ਤਪੱਸਿਆ ਭੰਗ ਕਰਦੀ ਹੈ। ਪਿਛਲੇ

ਸਮਿਆਂ ਵਿਚ ਬਹੁਤ ਸਾਰੇ ਮਹਾਂ ਰਿਸ਼ੀ ਇਸ ਤਰ੍ਹਾਂ ਦੇ ਮਖ਼ੌਲ ਤੋਂ ਚਿੜ ਕੇ ਆਪਣੇ ਸਤਾਉਣ ਵਾਲਿਆਂ ਨੂੰ ਸਰਾਪ ਤੇ ਸਖ਼ਤ ਸਜ਼ਾਵਾਂ ਦੇ ਦੇਂਦੇ ਸਨ, ਪਰ ਮੈਂ ਆਪ ਦੀ ਪੁਤਰੀ ਨੂੰ ਬਖ਼ਸ਼ਦਾ ਹਾਂ ਅਤੇ ਆਪ ਦੀ ਰਾਜਧਾਨੀ ਨੂੰ ਕੇਵਲ ਏਨਾ ਸਰਾਪ ਦਿੰਦਾ ਹਾਂ ਕਿ ਇਸ ਵਿਚ ਵੀਹ ਸਾਲ ਤਕ ਬਿਲਕੁਲ ਮੀਂਹ ਨਾ ਵੱਸੇ।'

"ਰਾਜਾ ਭੋਲਾ ਸੀ। ਇਹ ਸੁਣ ਕੇ ਡਰ ਗਿਆ ਅਤੇ ਸਾਧੂ ਦੇ ਚਰਨੀਂ ਡਿਗ ਪਿਆ। ਸਾਧੂ ਕਹਿਣ ਲਗਾ, 'ਚੰਗਾ, ਮੈਂ ਇਸ ਵਾਰੀ ਸਰਾਪ ਨਹੀਂ ਦਿੰਦਾ, ਪ੍ਰੰਤੂ ਚੇਤੇ ਰੱਖ ਜੇ ਫਿਰ ਕਦੀ ਅਜਿਹਾ ਹੋਇਆ ਤਾਂ ਤੇਰੀ ਖ਼ੈਰ ਨਹੀਂ ਹੋਵੇਗੀ।' ਇਹ ਆਖ ਕੇ ਉਹ ਫਿਰ ਰੁਖ ਨਾਲ ਜਾ ਲਟਕਿਆ।

"ਰਾਜੇ ਨੇ ਆਪਣੀ ਪੁਤਰੀ ਨੂੰ ਬਹੁਤ ਝਿੜਕਿਆ ਸਮਝਾਇਆ। ਰਾਜ ਕੁਮਾਰੀ ਨੇ ਪਿਤਾ ਨੂੰ ਬਚਨ ਦਿਤਾ ਕਿ ਉਹ ਮੁੜ ਇਸ ਤਰ੍ਹਾਂ ਨਹੀਂ ਕਰੇਗੀ।

"ਪਰ ਦੂਜੇ ਦਿਨ ਰਾਜ ਕੁਮਾਰੀ ਫਿਰ ਉਧਰੋਂ ਲੰਘੀ ਅਤੇ ਉਸ ਨੇ ਸਾਧੂ ਨੂੰ ਉਸੇ ਤਰ੍ਹਾਂ ਰੁਖ ਨਾਲ ਲਟਕਦਿਆਂ ਵੇਖਿਆ। ਉਸ ਦਾ ਮਨ ਵਿਚ ਫਿਰ ਲਹਿਰ ਉਠੀ। ਉਹ ਪਿਤਾ ਨਾਲ ਕੀਤਾ ਬਚਨ ਭੁਲ ਗਈ ਅਤੇ ਅਗੇ ਨਾਲੋਂ ਵੀ ਜ਼ੋਰ ਨਾਲ ਹੱਸੀ।

ਸਾਧੂ ਫਿਰ ਰਾਜੇ ਪਾਸ ਪੁਜਾ। ਰਾਜੇ ਦਾ ਰੰਗ ਡਰ ਨਾਲ ਪੀਲਾ ਪੈ ਗਿਆ। ਉਸ ਨੇ ਸਮਝਾ ਬੁਝਾ ਕੇ ਇਕ ਵਾਰੀ ਫਿਰ ਸਾਧੂ ਦੇ ਕ੍ਰੋਧ ਦੀ ਅੱਗ ਨੂੰ ਠੰਢਿਆਂ ਕੀਤਾ। ਸਾਧੂ ਫਿਰ ਰੁਖ ਨਾਲ ਜਾ ਲਟਕਿਆ। ਰਾਜੇ ਨੇ ਆਪਣੀ ਪੁਤਰੀ ਨੂੰ ਬਹੁਤ ਝਾੜ ਪਾਈ ਤੇ ਉਸ ਨੇ ਬਚਨ ਦਿਤਾ ਕਿ ਉਹ ਹੁਣ ਸਾਧੂ ਨੂੰ ਨਹੀਂ ਸਤਾਵੇਗੀ।

"ਦੋ ਦਿਨ ਹਸ ਮੂਰਤੀ ਉਧਰ ਨਾ ਗਈ ਅਤੇ ਇਕ ਹੋਰ ਰਸਤੇ ਵੱਲੋਂ ਲੰਘਦੀ ਰਹੀ। ਪਰ ਤੀਜੇ ਦਿਨ ਉਹ ਭੁਲ ਗਈ ਅਤੇ ਫਿਰ ਉਸੇ ਰੁਖ ਕੋਲੋਂ ਲੰਘਦਿਆਂ ਹੋਇਆਂ ਉਸ ਨੇ ਸਾਧੂ ਨੂੰ

ਲਟਕਦਿਆਂ ਵੇਖਿਆ। ਉਸ ਨੇ ਅਚਨਚੇਤ ਇਸ ਤਰ੍ਹਾਂ ਮਹਿਸੂਸ ਕੀਤਾ ਜਿਵੇਂ ਸ਼ਿਵਜੀ ਨੇ ਆਪ ਉਸ ਨੂੰ ਇਸ਼ਾਰਾ ਕੀਤਾ ਹੋਵੇ। ਉਹ ਖਿੜ ਖਿੜਾ ਕੇ ਹਸ ਪਈ ਅਤੇ ਕਿੰਨਾਂ ਚਿਰ ਕਮਲਿਆਂ ਵਾਂਗ ਹਸਦੀ ਰਹੀ, ਇਥੋਂ ਤਾਈਂ ਕਿ ਉਹ ਰਾਜ ਮਹੱਲ ਵਿਚ ਪੁਜ ਕੇ ਵੀ ਹਸਦੀ ਹੀ ਰਹੀ।

"ਸਾਧੂ ਰੁਖ ਤੋਂ ਉਤਰਿਆ ਅਤੇ ਰਾਜੇ ਕੋਲ ਜਾ ਕੇ ਆਖਣ ਲੱਗਾ, 'ਤੇਰੀ ਰਾਜਧਾਨੀ ਤੇ ਜ਼ਰੂਰੀ ਕੋਈ ਤਬਾਹੀ ਆਉਣ ਵਾਲੀ ਹੈ, ਤੇਰੀ ਪੁਤਰੀ ਦੇ ਸਿਰ ਤੇ ਕੋਈ ਭੂਤ ਸਵਾਰ ਹੈ; ਇਹ ਫਿਰ ਮੇਰੇ ਤੇ ਹੱਸੀ ਹੈ ਤੇ ਪਹਿਲਾਂ ਤੋਂ ਵੀ ਵਧ। ਇਸ ਨੇ ਮੇਰੇ ਗਿਆਨ ਧਿਆਨ ਵਿਚ ਭੰਗ ਪਾ ਕੇ ਮੇਰੀ ਸਾਲਾਂ ਦੀ ਤਪੱਸਿਆ ਦਾ ਨਾਸ਼ ਕਰ ਦਿਤਾ ਹੈ, ਹੁਣ ਤੂੰ ਮੇਰੇ ਬਦਲੇ ਲਈ ਤਿਆਰ ਹੋ ਜਾ।'

"ਰਾਜੇ ਨੇ ਬੇਵਸ ਹੋ ਕੇ ਆਖਿਆ, "ਮਹਾਤਮਾ ਜੀ! ਕੀ ਮੇਰੀ ਪੁਤਰੀ ਦੇ ਇਸ ਰੋਗ ਦਾ ਕੋਈ ਇਲਾਜ ਨਹੀਂ?' ਸਾਧੂ ਬੋਲਿਆ, 'ਕੀ ਉਹ ਇਸੇ ਤਰ੍ਹਾਂ ਮੇਰੀ ਤਪੱਸਿਆ ਦਾ ਨਾਸ਼ ਕਰਦੀ ਰਹੇਗੀ ? ਸੱਚ ਮੁਚ ਤੇਰੀ ਪੁਤਰੀ ਦੇ ਰੋਗ ਦਾ ਕੋਈ ਇਲਾਜ ਨਹੀਂ।'

"ਰਾਜੇ ਨੇ ਕਿਹਾ, 'ਕੀ ਉਹ ਰਾਜ਼ੀ ਨਹੀਂ ਹੋ ਸਕਦੀ? ਕੀ ਤੁਹਾਨੂੰ ਕੋਈ ਜਾਦੂ ਟੂਣਾ ਚੇਤੇ ਨਹੀਂ ਜਿਸ ਨਾਲ ਇਸ ਦਾ ਰੋਗ ਜਾਂਦਾ ਰਹੇ ?'

"ਇਹ ਸੁਣ ਕੇ ਉਹ ਬਦਮਾਸ਼ ਸਾਧੂ ਦਿਲ ਵਿਚ ਬਹੁਤ ਖ਼ੁਸ਼ ਹੋਇਆ ਅਤੇ ਕਹਿਣ ਲੱਗਾ, 'ਚੰਗਾ ਮੈਂ ਤੇਰੇ ਤੇ ਦਯਾ ਕਰਦਾ ਹਾਂ, ਮੈਂ ਤੇਰੀ ਪੁਤਰੀ ਨੂੰ ਵੇਖਾਂਗਾ ਅਤੇ ਉਸ ਤੇ ਆਪਣਾ ਮੰਤਰ ਪੜ੍ਹਾਂਗਾ। ਜੇ ਮੈਂ ਇਸ ਦਾ ਭੂਤ ਕੱਢਣ ਵਿਚ ਸਫ਼ਲ ਹੋ ਗਿਆ ਤਾਂ ਵਾਹ ਵਾਹ ਨਹੀਂ ਤਾਂ ਸਰਾਪ ਦਿਤੇ ਬਿਨਾਂ ਹੋਰ ਕੋਈ ਰਾਹ ਨਹੀਂ ਹੋਵੇਗਾ।'

"ਰਾਜਾ ਉਸ ਨੂੰ ਰਾਜ ਕੁਮਾਰੀ ਦੇ ਕਮਰੇ ਵਿਚ ਲੈ ਗਿਆ ਅਤੇ ਕਹਿਣ ਲਗਾ, 'ਪੁਤਰੀ ਤੇਰੇ ਹਾਸੇ ਨੇ ਮਹਾਤਮਾ ਜੀ ਦੀ ਤਪਸਿਆ ਨਾਸ ਕੀਤੀ ਹੈ। ਹੁਣ ਇਹ ਬੜੀ ਕ੍ਰਿਪਾ ਦਵਾਰਾ ਉਸ ਭੂਤ ਨੂੰ ਕਢਣ

ਆਏ ਹਨ, ਜਿਹੜਾ ਤੇਰੇ ਸਿਰ ਤੇ ਸਵਾਰ ਹੈ। ਜੇ ਇਹ ਭੂਤ ਨਾ ਨਿਕਲਿਆ ਤਾਂ ਇਨ੍ਹਾਂ ਦੇ ਸਰਾਪ ਨਾਲ ਮੇਰੀ ਸਾਰੀ ਰਾਜਧਾਨੀ ਬਰ-ਬਾਦ ਹੋ ਜਾਵੇਗੀ।'

"ਸਾਧੂ ਨੇ ਕਿਹਾ, 'ਮਹਾਰਾਜ ! ਮੈਨੂੰ ਰਾਜ ਕੁਮਾਰੀ ਪਾਸ ਇਕੱਲਿਆਂ ਛਡ ਦਿਓ। ਆਪ ਸਭ ਚਲੇ ਜਾਵੋ।'

"ਪਰ ਰਾਜੇ ਨੇ ਸਾਧੂ ਨੂੰ ਇਕ ਪਾਸੇ ਜਾ ਕੇ ਆਖਿਆ, 'ਮਹਾ-ਤਮਾ ਜੀ ! ਮੇਰੀ ਪੁਤਰੀ ਕਿਸੇ ਮਰਦ ਨਾਲ ਇਕਲੀ ਨਹੀਂ ਰਹਿ ਸਕਦੀ।'

"ਸਾਧੂ ਨੇ ਉਤਰ ਦਿਤਾ, 'ਡਰੋ ਨਹੀਂ ! ਮੈਂ ਚਿਰਾਂ ਤੋਂ ਬ੍ਰਹਮ-ਚਾਰੀ ਹਾਂ।'

"ਰਾਜ ਕੁਮਾਰੀ ਹਸ ਮੂਰਤੀ ਨੇ ਇਹ ਸਭ ਗੱਲਾਂ ਸੁਣ ਲਈਆਂ ਅਤੇ ਦਿਲ ਵਿਚ ਸੋਚਣ ਲਗੀ ਕਿ ਪਿਤਾ ਜੀ ਬੇ-ਸਮਝ ਹਨ। ਇਹ ਸਾਧੂ ਜ਼ਰੂਰ ਕੋਈ ਬਦਮਾਸ਼ ਹੈ, ਪ੍ਰੰਤੂ ਇਸ ਨੂੰ ਪਤਾ ਲਗ ਜਾਵੇਗਾ ਕਿ ਮੈਂ ਹੱਸਣ ਤੋਂ ਵਧ ਹੋਰ ਵੀ ਕਈ ਕੁਝ ਕਰ ਸਕਦੀ ਹਾਂ। ਉਸ ਨੇ ਆਪਣੇ ਪਿਤਾ ਨੂੰ ਮਨਾ ਲਿਆ ਅਤੇ ਆਪਣੀਆਂ ਸਖੀਆਂ ਨੂੰ ਦੂਜੇ ਕਮਰੇ ਵਿਚ ਲੁਕਾ ਕੇ, ਉਨ੍ਹਾਂ ਨੂੰ ਤਿਆਰ ਰਹਿਣ ਦਾ ਹੁਕਮ ਦਿਤਾ।

"ਜਦ ਸਾਧੂ ਤੇ ਰਾਜ ਕੁਮਾਰੀ ਇਕੱਲੇ ਰਹਿ ਗਏ ਤਾਂ ਸਾਧੂ ਨੇ ਇਕ ਗੋਲ ਚੱਕਰ ਖਿਚਿਆ ਅਤੇ ਕੰਬਦੇ ਹੋਏ ਹਥਾਂ ਨਾਲ ਰਾਜ ਕੁਮਾਰੀ ਨੂੰ ਉਸ ਵਿਚ ਬਹਾ ਦਿਤਾ। ਫਿਰ ਥੋੜ੍ਹਾ ਚਿਰ ਕੁਝ ਮੰਤਰ ਪੜ੍ਹਨ ਪਿਛੋਂ ਕਹਿਣ ਲਗਾ, 'ਪੁਤਰੀ ! ਆਪਣੇ ਦੁਨਿਆਵੀ ਕਪੜੇ ਲਾਹ ਦੇ ਅਤੇ ਕੁਦਰਤੀ ਪੁਸ਼ਾਕ ਵਿਚ ਬੈਠ ਜਾ। ਜੇ ਇਸ ਤਰ੍ਹਾਂ ਨਹੀਂ ਕਰੇਂਗੀ ਤਾਂ ਮੇਰਾ ਮੰਤਰ ਕੰਮ ਨਹੀਂ ਕਰੇਗਾ।'

"ਹਸ ਮੂਰਤੀ ਨੇ ਕਿਹਾ, 'ਇਹ ਅਸੰਭਵ ਹੈ, ਮਹਾਤਮਾ ਜੀ !'

"ਇਹ ਸੁਣਦਿਆਂ ਹੀ ਸਾਧੂ ਨੇ ਉਸ ਦੀ ਬਾਂਹ ਫੜ ਲਈ, ਪਰ ਰਾਜ ਕੁਮਾਰੀ ਨੇ ਤਾੜੀ ਵਜਾ ਦਿਤੀ ਤੇ ਉਸ ਦੀਆਂ ਸਖੀਆਂ ਨੇ ਅੰਦਰ

ਆ ਕੇ ਸਾਧੂ ਨੂੰ ਕਾਬੂ ਕਰ ਲਿਆ।

"ਸਾਧੂ ਦੀ ਚੰਗੀ ਦੁਰ-ਦਸ਼ਾ ਕੀਤੀ ਗਈ ਤੇ ਫਿਰ ਉਸ ਨੂੰ ਛਡ ਦਿਤਾ ਗਿਆ।

"ਸਾਧੂ ਰਾਜੇ ਪਾਸ ਗਿਆ ਤੇ ਹਸ ਕੇ ਆਖਣ ਲਗਾ, 'ਮਹਾ-ਰਾਜ! ਮੈਂ ਆਪਣਾ ਜਾਦੂ ਕਰਨ ਵਿਚ ਸਫ਼ਲ ਰਿਹਾ ਹਾਂ। ਆਹ ਵੇਖੋ, ਭੂਤ ਫੜ ਕੇ ਨਾਲ ਲਈ ਜਾ ਰਿਹਾ ਹਾਂ।' ਇਹ ਕਹਿ ਕੇ ਉਹ ਹਸਦਾ ਹੋਇਆ, ਦਿਲ ਵਿਚ ਪੱਕਾ ਖ਼ਿਆਲ ਬਣਾਈ ਕਿ ਮੌਤ ਆਈ ਕਿ ਆਈ, ਉਥੋਂ ਨਸ ਗਿਆ।

"ਹੁਣ ਰਾਜ ਕੁਮਾਰੀ ਜੀ! ਤੁਸੀਂ ਉਤਰ ਦਿਓ ਕਿ ਉਹ ਸਾਧੂ ਜਾਣ ਲਗਿਆਂ ਹਸਿਆ ਕਿਉਂ?"

ਏਨਾ ਆਖ ਕੇ ਭਗੀਰਥ ਚੁਪ ਹੋ ਗਿਆ।

ਰਾਜ ਕੁਮਾਰੀ ਨੇ ਉਤਰ ਦਿਤਾ, "ਉਸ ਦੀ ਆਤਮਾ ਨਿਰਬਲ ਸੀ, ਇਸ ਲਈ ਉਹ ਸਖੀਆਂ ਦੇ ਹਥੋਂ ਮੌਤ ਤੋਂ ਬਚ ਨਿਕਲਣ ਪੁਰ ਹਸਿਆ। ਉਸ ਨੇ ਆਪਣੇ ਮਨਸੂਬੇ ਦੀ ਬਰਬਾਦੀ ਨੂੰ ਆਪਣੇ ਜੀਵਨ ਦੇ ਮੁਕਾਬਲੇ ਤੇ ਕੁਝ ਨਾ ਸਮਝਿਆ। ਉਹ ਮਨੁਸ਼ ਜਿਹੜੇ ਕਾਇਰ ਹੋਣ, ਆਪਣੇ ਜੀਵਨ ਦੇ ਨੁਕਸਾਨ ਨੂੰ ਮਹਾਂ ਪਾਪ ਸਮਝਦੇ ਹਨ, ਪਰ ਮਹਾ-ਤਮਾ ਇਸ ਨੂੰ ਕੁਝ ਨਹੀਂ ਸਮਝਦੇ। ਉਹ ਆਪਣੇ ਇਰਾਦੇ ਵਿਚ ਅਸਫ਼ਲ ਰਹਿਣ ਨਾਲੋਂ ਆਪਣੇ ਜੀਵਨ ਨੂੰ ਹਜ਼ਾਰ ਵਾਰੀ ਤਿਆਗ ਸਕਦੇ ਹਨ।"

ਇਹ ਆਖ ਕੇ ਰਾਜ ਕੁਮਾਰੀ ਨੇ ਰਾਜੇ ਵਲ ਵੇਖਿਆ ਤੇ ਉਠ ਕੇ ਚਲੀ ਗਈ। ਰਾਜਾ ਤੇ ਭਗੀਰਥ ਵਾਪਸ ਮੁੜ ਆਏ।

* * *

# ਗੰਗਾ ਯਾਤਰਾ

ਰਾਜੇ ਨੇ ਭਗੀਰਥ ਨੂੰ ਆਖਿਆ, "ਮੇਰੀ ਪ੍ਰੇਮਕਾ ਨੇ ਤੇਰੇ ਪ੍ਰਸ਼ਨ ਦਾ ਉਤਰ ਦੇ ਦਿਤਾ ਹੈ ਤੇ ਮੇਰੇ ਸਤ ਦਿਨ ਬਰਬਾਦ ਹੋ ਗਏ ਹਨ। ਹੁਣ ਤਾਂ ਇਸ ਦੀ ਤਸਵੀਰ ਵੀ ਵਿਯੋਗ ਦੀਆਂ ਲੰਮੀਆਂ ਘੜੀਆਂ ਵਿਚ ਮੇਰੀ ਆਤਮਾ ਨੂੰ, ਜੀਊਂਦਿਆਂ ਨਹੀਂ ਰਖ ਸਕਦੀ।"

ਉਸ ਨੇ ਸਾਰੀ ਰਾਤ ਤਸਵੀਰ ਨੂੰ ਵੇਖਦਿਆਂ ਘਬਰਾਹਟ ਵਿਚ ਕਟੀ। ਦਿਨ ਬਾਗ਼ ਵਿਚ ਫਿਰ ਟੁਰ ਕੇ ਲੰਘਾਇਆ ਤੇ ਸ਼ਾਮ ਵੇਲੇ ਭਗੀਰਥ ਨਾਲ ਦਰਬਾਰ ਵਿਚ ਪਹੁੰਚਿਆ। ਰਾਜ ਕੁਮਾਰੀ ਜਵਾਹਰਾਂ ਨਾਲ ਝਿਲਮਿਲ ਝਿਲਮਿਲ ਕਰਦੀ, ਸਿਰ ਤੇ ਤਾਜ ਰਖੀ ਆਪਣੇ ਸਿੰਘਾਸਨ ਤੇ ਬਰਾਜਮਾਨ ਸੀ। ਉਹ ਰਾਜੇ ਵਲ ਵੇਖ ਕੇ ਮੁਸਕਰਾਈ। ਰਾਜਾ ਉਸ ਦੇ ਸੁੰਦਰ ਚਿਹਰੇ ਤੇ ਟਿਕਟਿਕੀ ਲਾਈ ਇਕ ਸੰਦਲੀ ਤੇ ਬੈਠ ਗਿਆ। ਭਗੀਰਥ ਅਗੇ ਵਧ ਕੇ ਬੋਲਿਆ–

"ਰਾਜ ਕੁਮਾਰੀ ਜੀ ! ਕਿਸੇ ਸ਼ਹਿਰ ਵਿਚ ਇਕ ਬੇਸਮਝ ਦੁਨੀਆਂਦਾਰ ਬ੍ਰਾਹਮਣ ਰਹਿੰਦਾ ਸੀ। ਉਸ ਨੇ ਇਕ ਮਹਾਂ ਪਾਪ ਕੀਤਾ। ਉਸ ਦੇ ਗੁਰੂ ਨੇ ਉਸ ਨੂੰ ਕਿਹਾ ਕਿ ਤੂੰ ਗੰਗਾ ਜਾ ਕੇ ਆਪਣਾ ਬਾਕੀ ਦਾ ਜੀਵਨ ਇਸ਼ਨਾਨ ਕਰਦਾ ਰਹੇਂ ਤਾਂ ਤੇਰਾ ਪਾਪ ਧੋਤਾ ਜਾ ਸਕਦਾ ਹੈ। ਗੁਰੂ ਦਾ ਹੁਕਮ ਸੁਣ ਕੇ ਬ੍ਰਾਹਮਣ ਨੇ ਆਪਣੀ ਸਾਰੀ ਦੌਲਤ ਆਪਣੇ ਪੁਤਰ ਨੂੰ ਦੇ ਦਿਤੀ ਅਤੇ ਆਪਣਾ ਗੜਵਾ ਡੰਡਾ ਲੈ ਕੇ ਗੰਗਾ ਵਲ ਟੁਰ ਪਿਆ।

"ਕੁਝ ਦਿਨਾਂ ਦੇ ਸਫ਼ਰ ਮਗਰੋਂ ਉਹ ਇਕ ਪਹਾੜੀ ਨਦੀ ਦੇ

ਕੰਢੇ ਪੁਜਾ, ਜਿਸ ਦਾ ਪਾਣੀ ਗਰਮੀ ਕਰ ਕੇ ਸੁਕ ਗਿਆ ਸੀ। ਉਸ ਨਦੀ ਨੂੰ ਵੇਖ ਕੇ ਬ੍ਰਾਹਮਣ ਨੇ ਦਿਲ ਵਿਚ ਕਿਹਾ ਕਿ ਹੋਵੇ ਨ ਹੋਵੇ ਇਹੋ ਪਵਿਤਰ ਗੰਗਾ ਹੈ। ਉਸ ਨੇ ਉਥੇ ਹੀ ਨਦੀ ਦੇ ਕੰਢੇ ਡੇਰਾ ਜਮਾ ਲਿਆ। ਰੋਜ਼ ਉਸ ਨੂੰ ਜਿਨਾ ਪਾਣੀ ਮਿਲਦਾ, ਉਸ ਨਾਲ ਇਸ਼ਨਾਨ ਕਰ ਲੈਂਦਾ। ਇਸੇ ਤਰ੍ਹਾਂ ਇਸ਼ਨਾਨ ਕਰਦਿਆਂ ਉਸ ਦੇ ਪੰਜ ਸਾਲ ਬੀਤ ਗਏ।

"ਇਕ ਦਿਨ ਇਕ ਸਾਧੂ ਉਸ ਰਾਹ ਤੋਂ ਲੰਘਿਆ ਅਤੇ ਉਸ ਬ੍ਰਾਹਮਣ ਨੂੰ ਕਹਿਣ ਲਗਾ, 'ਪੁਤਰ ਤੂੰ ਇਥੇ ਕੀ ਕਰ ਰਿਹਾ ਹੈਂ ?'

"ਬ੍ਰਾਹਮਣ ਨੇ ਉਤਰ ਦਿਤਾ, 'ਮੈਂ ਗੰਗਾ ਮਾਤਾ ਵਿਚ ਇਸ਼ਨਾਨ ਕਰ ਕੇ ਪਾਪ ਧੋਣ ਲਈ ਪ੍ਰਾਸਚਿਤ ਕਰ ਰਿਹਾ ਹਾਂ।'

"ਸਾਧੂ ਨੇ ਹਸ ਕੇ ਆਖਿਆ, 'ਮੇਰੀ ਏਨੀ ਆਯੂ ਹੋ ਗਈ ਹੈ ਤੇ ਮੈਂ ਬੜੀ ਦੁਨੀਆਂ ਵੇਖੀ ਹੈ, ਪਰ ਮੈਂ ਸੰਸਾਰ ਵਿਚ ਇਸ ਤੋਂ ਵੱਡੀ ਮੂਰਖਤਾ ਨਹੀਂ ਵੇਖੀ। ਨਿਭਾਗੇ ਮਨੁਸ਼ ! ਗੰਗਾ ਤਾਂ ਇਥੋਂ ਸੈਂਕੜੇ ਮੀਲ ਦੂਰ ਹੈ, ਇਹ ਤਾਂ ਐਵੇਂ ਇਕ ਨਾਲਾ ਹੈ।'

"ਬ੍ਰਾਹਮਣ ਨੇ ਉਸ ਦਾ ਧੰਨਵਾਦ ਕੀਤਾ ਅਤੇ ਆਪਣਾ ਗੜਵਾ ਡੰਡਾ ਚੁਕ ਕੇ ਅਗੇ ਟੁਰ ਪਿਆ। ਟੁਰਦਾ ਟੁਰਦਾ ਉਹ ਇਕ ਵਡੇ ਸਾਰੇ ਦਰਿਆ ਦੇ ਕੰਢੇ ਪੁਜਾ ਅਤੇ ਮਨ ਵਿਚ ਖ਼ੁਸ਼ ਹੋ ਕੇ ਆਖਣ ਲਗਾ ਕਿ ਇਹੋ ਪਵਿਤਰ ਗੰਗਾ ਹੈ। ਉਸ ਨੇ ਉਥੇ ਹੀ ਡੇਰਾ ਲਾ ਲਿਆ ਤੇ ਇਹੋ ਉਸ ਨੇ ਨਿਤ-ਇਸ਼ਨਾਨ ਦਾ ਅਸਥਾਨ ਬਣਾ ਲਿਆ। ਇਸ ਤਰ੍ਹਾਂ ਪੰਜ ਸਾਲ ਲੰਘ ਗਏ। ਇਕ ਦਿਨ ਕੋਈ ਸਾਧੂ ਉਥੇ ਆ ਨਿਕਲਿਆ ਤੇ ਕਹਿਣ ਲਗਾ, 'ਤੂੰ ਇਥੇ ਕੀ ਕਰ ਰਿਹਾ ਹੈਂ ਅਤੇ ਗੰਗਾ ਜਾਣ ਦੀ ਥਾਂ ਇਸ ਦਰਿਆ ਵਿਚ ਇਸ਼ਨਾਨ ਕਰ ਕੇ ਆਪਣਾ ਸਮਾਂ ਕਿਉਂ ਅਜਾਈਂ ਗਵਾ ਰਿਹਾ ਹੈਂ ? ਇਸ ਵਿਚ ਕੋਈ ਲਾਭ ਨਹੀਂ।'

"ਬ੍ਰਾਹਮਣ ਨੇ ਹੈਰਾਨ ਹੋ ਕੇ ਕਿਹਾ, 'ਤਾਂ ਕੀ ਇਹ

ਗੰਗਾ ਨਹੀਂ ?'

"ਸਾਧੂ ਨੇ ਉਤਰ ਦਿਤਾ, 'ਇਹ ਗੰਗਾ ਹੈ ? ਕੀ ਕੋਈ ਗਿਦੜ ਸ਼ੇਰ ਬਣ ਸਕਦਾ ਹੈ ? ਕੀ ਕੋਈ ਚੰਡਾਲ ਬ੍ਰਾਹਮਣ ਦਾ ਮੁਕਾਬਲਾ ਕਰ ਸਕਦਾ ਹੈ ? ਸ਼ਾਇਦ ਤੂੰ ਕੋਈ ਸੁਪਨਾ ਵੇਖ ਰਿਹਾ ਹੈਂ।'

"ਬ੍ਰਾਹਮਣ ਨੇ ਅਧੀਨਗੀ ਨਾਲ ਕਿਹਾ, ਹੇ ਨੇਕ ਦਿਲ ਸਾਧੂ ! ਮੈਂ ਤੇਰਾ ਅਤੀ ਧੰਨਵਾਦੀ ਹਾਂ ਜਿਸ ਨੇ ਮੇਰੀਆਂ ਅੱਖੀਆਂ ਖੋਲ੍ਹ ਦਿਤੀਆਂ ਹਨ।'

' ਇਹ ਕਹਿ ਕੇ ਉਸ ਨੇ ਆਪਣਾ ਗੜਵਾ ਤੇ ਡੰਡਾ ਚੁਕਿਆ ਤੇ ਅਗੇ ਟੁਰ ਪਿਆ। ਟੁਰਦਾ ਟੁਰਦਾ ਉਹ ਨਰਬਦਾ ਦੇ ਕੰਢੇ ਪੁਜਾ ਅਤੇ ਦਿਲ ਵਿਚ ਕਹਿਣ ਲਗਾ, ਇਹ ਹੈ ਪਵਿਤਰ ਗੰਗਾ, ਅਤੇ ਬੜਾ ਖੁਸ਼ ਹੋਇਆ। ਇਸੇ ਥਾਂ ਨਿਤ ਇਸ਼ਨਾਨ ਕਰਨ ਲਗਾ। ਇਸੇ ਤਰ੍ਹਾਂ ਪੰਜ ਸਾਲ ਲੰਘ ਗਏ। ਇਕ ਦਿਨ ਉਸ ਨੇ ਉਸੇ ਨਦੀ ਦੇ ਕਿਨਾਰੇ ਇਕ ਹੋਰ ਯਾਤਰੂ ਵੇਖਿਆ, ਜਿਹੜਾ ਨਦੀ ਵਿਚ ਫੁਲ ਪਾ ਰਿਹਾ ਸੀ ਅਤੇ ਪਾਠ ਕਰ ਰਿਹਾ ਸੀ। ਉਸ ਬ੍ਰਾਹਮਣ ਨੇ ਉਸ ਦੇ ਕੋਲ ਜਾ ਕੇ ਪੁਛਿਆ ਇਸ ਨਦੀ ਦਾ ਕੀ ਨਾਉਂ ਹੈ ?'

"ਉਸ ਯਾਤਰੂ ਨੇ ਕਿਹਾ, 'ਕੀ ਤੂੰ ਨਰਬਦਾ ਦੇ ਨਾਮ ਤੋਂ ਜਾਣੂ ਨਹੀਂ ?'

"ਬ੍ਰਾਹਮਣ ਨੇ ਕਿਹਾ, 'ਆਹ ! ਤੂੰ ਮੇਰੀਆਂ ਅੱਖੀਆਂ ਖੋਲ੍ਹ ਦਿਤੀਆਂ ਹਨ।'

"ਉਹ ਆਪਣਾ ਗੜਵਾ ਤੇ ਡੰਡਾ ਚੁਕ ਕੇ ਟੁਰ ਪਿਆ। ਪਰ ਹੁਣ ਉਹ ਬਹੁਤ ਬੁਢਾ ਸੀ ਅਤੇ ਨਿਰਬਲ ਹੋ ਚੁਕਾ ਸੀ। ਇਸੇ ਤਰ੍ਹਾਂ ਉਹ ਤਪਦੀ ਧਰਤੀ ਤੇ ਡਿਗਦਾ ਢਹਿੰਦਾ ਟੁਰੀ ਗਿਆ। ਸਖ਼ਤ ਗਰਮੀ ਹੋਣ ਦੇ ਕਾਰਨ ਉਸ ਨੂੰ ਬੁਖ਼ਾਰ ਹੋ ਗਿਆ, ਪਰ ਉਸ ਨੇ ਹਿੰਮਤ ਨਾ ਹਾਰੀ ਤੇ ਟੁਰੀ ਗਿਆ। ਦਿਨੋਂ ਦਿਨ ਉਹ ਕਮਜ਼ੋਰ

ਕੰਢੇ ਪੁਜਾ, ਜਿਸ ਦਾ ਪਾਣੀ ਗਰਮੀ ਕਰ ਕੇ ਸੁਕ ਗਿਆ ਸੀ। ਉਸ ਨਦੀ ਨੂੰ ਵੇਖ ਕੇ ਬ੍ਰਾਹਮਣ ਨੇ ਦਿਲ ਵਿਚ ਕਿਹਾ ਕਿ ਹੋਵੇ ਨ ਹੋਵੇ ਇਹੋ ਪਵਿਤਰ ਗੰਗਾ ਹੈ। ਉਸ ਨੇ ਉਥੇ ਹੀ ਨਦੀ ਦੇ ਕੰਢੇ ਡੇਰਾ ਜੱਮਾ ਲਿਆ। ਰੋਜ਼ ਉਸ ਨੂੰ ਜਿਨਾ ਪਾਣੀ ਮਿਲਦਾ, ਉਸ ਨਾਲ ਇਸ਼ਨਾਨ ਕਰ ਲੈਂਦਾ। ਇਸੇ ਤਰ੍ਹਾਂ ਇਸ਼ਨਾਨ ਕਰਦਿਆਂ ਉਸ ਦੇ ਪੰਜ ਸਾਲ ਬੀਤ ਗਏ।

"ਇਕ ਦਿਨ ਇਕ ਸਾਧੂ ਉਸ ਰਾਹ ਤੋਂ ਲੰਘਿਆ ਅਤੇ ਉਸ ਬ੍ਰਾਹਮਣ ਨੂੰ ਕਹਿਣ ਲਗਾ, 'ਪੁਤਰ ਤੂੰ ਇਥੇ ਕੀ ਕਰ ਰਿਹਾ ਹੈਂ?'

"ਬ੍ਰਾਹਮਣ ਨੇ ਉਤਰ ਦਿਤਾ, 'ਮੈਂ ਗੰਗਾ ਮਾਤਾ ਵਿਚ ਇਸ਼ਨਾਨ ਕਰ ਕੇ ਪਾਪ ਧੋਣ ਲਈ ਪ੍ਰਾਸਚਿਤ ਕਰ ਰਿਹਾ ਹਾਂ।'

"ਸਾਧੂ ਨੇ ਹਸ ਕੇ ਆਖਿਆ, 'ਮੇਰੀ ਏਨੀ ਆਯੂ ਹੋ ਗਈ ਹੈ ਤੇ ਮੈਂ ਬੜੀ ਦੁਨੀਆਂ ਵੇਖੀ ਹੈ, ਪਰ ਮੈਂ ਸੰਸਾਰ ਵਿਚ ਇਸ ਤੋਂ ਵੱਡੀ ਮੂਰਖਤਾ ਨਹੀਂ ਵੇਖੀ। ਨਿਭਾਗੇ ਮਨੁਸ਼! ਗੰਗਾ ਤਾਂ ਇਥੋਂ ਸੈਂਕੜੇ ਮੀਲ ਦੂਰ ਹੈ, ਇਹ ਤਾਂ ਐਵੇਂ ਇਕ ਨਾਲਾ ਹੈ।'

"ਬ੍ਰਾਹਮਣ ਨੇ ਉਸ ਦਾ ਧੰਨਵਾਦ ਕੀਤਾ ਅਤੇ ਆਪਣਾ ਗੜਵਾ ਡੰਡਾ ਚੁਕ ਕੇ ਅਗੇ ਟੁਰ ਪਿਆ। ਟੁਰਦਾ ਟੁਰਦਾ ਉਹ ਇਕ ਵਡੇ ਸਾਰੇ ਦਰਿਆ ਦੇ ਕੰਢੇ ਪੁਜਾ ਅਤੇ ਮਨ ਵਿਚ ਖ਼ੁਸ਼ ਹੋ ਕੇ ਆਖਣ ਲਗਾ ਕਿ ਇਹੋ ਪਵਿਤਰ ਗੰਗਾ ਹੈ। ਉਸ ਨੇ ਉਥੇ ਹੀ ਡੇਰਾ ਲਾ ਲਿਆ ਤੇ ਇਹੋ ਉਸ ਨੇ ਨਿਤ-ਇਸ਼ਨਾਨ ਦਾ ਅਸਥਾਨ ਬਣਾ ਲਿਆ। ਇਸ ਤਰ੍ਹਾਂ ਪੰਜ ਸਾਲ ਲੰਘ ਗਏ। ਇਕ ਦਿਨ ਕੋਈ ਸਾਧੂ ਉਥੇ ਆ ਨਿਕਲਿਆ ਤੇ ਕਹਿਣ ਲਗਾ, 'ਤੂੰ ਇਥੇ ਕੀ ਕਰ ਰਿਹਾ ਹੈਂ ਅਤੇ ਗੰਗਾ ਜਾਣ ਦੀ ਥਾਂ ਇਸ ਦਰਿਆ ਵਿਚ ਇਸ਼ਨਾਨ ਕਰ ਕੇ ਆਪਣਾ ਸਮਾਂ ਕਿਉਂ ਅਜਾਈਂ ਗਵਾ ਰਿਹਾ ਹੈਂ? ਇਸ ਵਿਚ ਕੋਈ ਲਾਭ ਨਹੀਂ।'

"ਬ੍ਰਾਹਮਣ ਨੇ ਹੈਰਾਨ ਹੋ ਕੇ ਕਿਹਾ, 'ਤਾਂ ਕੀ ਇਹ

ਗੰਗਾ ਨਹੀਂ ?'

"ਸਾਧੂ ਨੇ ਉਤਰ ਦਿਤਾ, 'ਇਹ ਗੰਗਾ ਹੈ ? ਕੀ ਕੋਈ ਗਿਦੜ ਸ਼ੇਰ ਬਣ ਸਕਦਾ ਹੈ ? ਕੀ ਕੋਈ ਚੰਡਾਲ ਬ੍ਰਾਹਮਣ ਦਾ ਮੁਕਾਬਲਾ ਕਰ ਸਕਦਾ ਹੈ ? ਸ਼ਾਇਦ ਤੂੰ ਕੋਈ ਸੁਪਨਾ ਵੇਖ ਰਿਹਾ ਹੈਂ।'

"ਬ੍ਰਾਹਮਣ ਨੇ ਅਧੀਨਗੀ ਨਾਲ ਕਿਹਾ, ਹੇ ਨੇਕ ਦਿਲ ਸਾਧੂ ! ਮੈਂ ਤੇਰਾ ਅਤੀ ਧੰਨਵਾਦੀ ਹਾਂ ਜਿਸ ਨੇ ਮੇਰੀਆਂ ਅੱਖੀਆਂ ਖੋਲ੍ਹ ਦਿਤੀਆਂ ਹਨ।'

' ਇਹ ਕਹਿ ਕੇ ਉਸ ਨੇ ਆਪਣਾ ਗੜਵਾ ਤੇ ਡੰਡਾ ਚੁਕਿਆ ਤੇ ਅਗੇ ਟੁਰ ਪਿਆ। ਟੁਰਦਾ ਟੁਰਦਾ ਉਹ ਨਰਬਦਾ ਦੇ ਕੰਢੇ ਪੁਜਾ ਅਤੇ ਦਿਲ ਵਿਚ ਕਹਿਣ ਲਗਾ, ਇਹ ਹੈ ਪਵਿਤਰ ਗੰਗਾ, ਅਤੇ ਬੜਾ ਖੁਸ਼ ਹੋਇਆ। ਇਸੇ ਥਾਂ ਨਿਤ ਇਸ਼ਨਾਨ ਕਰਨ ਲਗਾ। ਇਸੇ ਤਰ੍ਹਾਂ ਪੰਜ ਸਾਲ ਲੰਘ ਗਏ। ਇਕ ਦਿਨ ਉਸ ਨੇ ਉਸੇ ਨਦੀ ਦੇ ਕਿਨਾਰੇ ਇਕ ਹੋਰ ਯਾਤਰੂ ਵੇਖਿਆ, ਜਿਹੜਾ ਨਦੀ ਵਿਚ ਫੁਲ ਪਾ ਰਿਹਾ ਸੀ ਅਤੇ ਪਾਠ ਕਰ ਰਿਹਾ ਸੀ। ਉਸ ਬ੍ਰਾਹਮਣ ਨੇ ਉਸ ਦੇ ਕੋਲ ਜਾ ਕੇ ਪੁਛਿਆ ਇਸ ਨਦੀ ਦਾ ਕੀ ਨਾਉਂ ਹੈ ?'

"ਉਸ ਯਾਤਰੂ ਨੇ ਕਿਹਾ, 'ਕੀ ਤੂੰ ਨਰਬਦਾ ਦੇ ਨਾਮ ਤੋਂ ਜਾਣੂ ਨਹੀਂ ?'

"ਬ੍ਰਾਹਮਣ ਨੇ ਕਿਹਾ, 'ਆਹ ! ਤੂੰ ਮੇਰੀਆਂ ਅੱਖੀਆਂ ਖੋਲ੍ਹ ਦਿਤੀਆਂ ਹਨ।'

"ਉਹ ਆਪਣਾ ਗੜਵਾ ਤੇ ਡੰਡਾ ਚੁਕ ਕੇ ਟੁਰ ਪਿਆ। ਪਰ ਹੁਣ ਉਹ ਬਹੁਤ ਬੁਢਾ ਸੀ ਅਤੇ ਨਿਰਬਲ ਹੋ ਚੁਕਾ ਸੀ। ਇਸੇ ਤਰ੍ਹਾਂ ਉਹ ਤਪਦੀ ਧਰਤੀ ਤੇ ਡਿਗਦਾ ਢਹਿੰਦਾ ਟੁਰੀ ਗਿਆ। ਸਖ਼ਤ ਗਰਮੀ ਹੋਣ ਦੇ ਕਾਰਨ ਉਸ ਨੂੰ ਬੁਖ਼ਾਰ ਹੋ ਗਿਆ, ਪਰ ਉਸ ਨੇ ਹਿੰਮਤ ਨਾ ਹਾਰੀ ਤੇ ਟੁਰੀ ਗਿਆ। ਦਿਨੋਂ ਦਿਨ ਉਹ ਕਮਜ਼ੋਰ

ਹੋ ਰਿਹਾ ਸੀ। ਇਕ ਦਿਨ ਦਮ ਤੋੜਨ ਲਗਾ, ਪਰ ਉਸ ਨੇ ਆਪਣੀ ਰਹੀ ਸਹੀ ਤਾਕਤ ਨੂੰ ਜਮਾਂ ਕਰਕੇ ਇਕ ਅਖ਼ੀਰੀ ਕੋਸ਼ਸ਼ ਕੀਤੀ ਅਤੇ ਇਕ ਪਹਾੜੀ ਤੇ ਚੜ੍ਹਨ ਲਗਾ। ਪਰਮਾਤਮਾਂ ਦੀ ਲੀਲ੍ਹਾ ਵੇਖੋ, ਝਟ ਪਟ ਉਸ ਨੇ ਆਪਣੀਆਂ ਅੱਖਾਂ ਅਗੇ ਗੰਗਾ ਨਦੀ ਠਾਠਾਂ ਮਾਰਦੀ ਵੇਖੀ, ਜਿਸ ਦੇ ਕੰਢੇ ਲੱਖਾਂ ਯਾਤਰੂ ਆਪਣੇ ਪਾਪ ਧੋਣ ਲਈ ਇਸ਼ਨਾਨ ਕਰ ਰਹੇ ਸਨ। ਉਹ ਦਰਦ ਨਾਲ ਉੱਚੀ ਉੱਚੀ ਰੋਇਆ, 'ਗੰਗਾ ਮਾਤਾ! ਮੈਂ ਜੀਵਨ ਭਰ ਤੇਰੀ ਭਾਲ ਵਿਚ ਭਟਕਦਾ ਰਿਹਾ ਅਤੇ ਹੁਣ ਤੇਰੇ ਸਾਹਮਣੇ ਪ੍ਰਾਣ ਦੇ ਰਿਹਾ ਹਾਂ।'

"ਉਸ ਦਾ ਦਿਲ ਟੁਟ ਗਿਆ ਅਤੇ ਗੰਗਾ ਦੇ ਕੰਢੇ ਪੁਜਣ ਤੋਂ ਪਹਿਲਾਂ ਹੀ ਉਸ ਨੇ ਪ੍ਰਾਣ ਤਿਆਗ ਦਿਤੇ। ਜਦ ਉਹ ਅਗਲੀ ਦੁਨੀਆਂ ਵਿਚ ਪੁਜਾ ਤਾਂ ਯਮ ਨੇ ਚਿਤਰ ਗੁਪਤ ਨੂੰ ਪੁਛਿਆ 'ਇਸ ਮਨੁਸ਼ ਦਾ ਕੀ ਦੋਸ਼ ਹੈ?' ਚਿਤ੍ਰ ਗੁਪਤ ਨੇ ਕਿਹਾ 'ਇਸ ਨੇ ਮਹਾਂ ਪਾਪ ਕੀਤਾ ਸੀ, ਪਰ ਪੰਦਰਾਂ ਵਰ੍ਹੇ ਗੰਗਾ ਦੇ ਕੰਢੇ ਪ੍ਰਾਸਚਿਤ ਕਰ ਕੇ ਪਾਪ ਧੋ ਚੁਕਾ ਹੈ।'

"ਬ੍ਰਾਹਮਣ ਇਹ ਸੁਣ ਕੇ ਹੈਰਾਨ ਹੋ ਗਿਆ ਤੇ ਕਹਿਣ ਲਗਾ, 'ਮਹਾਰਾਜ! ਇਹ ਗ਼ਲਤ ਹੈ। ਮੈਂ ਤਾਂ ਕਦੀ ਗੰਗਾ ਦੇ ਕੰਢੇ ਨਹੀਂ ਪਹੁੰਚਿਆ।' ਇਹ ਸੁਣ ਕੇ ਯਮ ਹਸ ਪਿਆ।

"ਹੁਣ ਰਾਜ ਕੁਮਾਰੀ ਜੀ! ਤੁਸੀਂ ਉਤਰ ਦਿਓ ਕਿ ਯਮ ਹਸਿਆ ਕਿਉਂ?"

ਇਹ ਆਖ ਭਗੀਰਥ ਚੁਪ ਹੋ ਗਿਆ। ਰਾਜ ਕੁਮਾਰੀ ਬੋਲੀ, "ਯਮ ਸੱਚਾ ਸੀ ਅਤੇ ਗ਼ਲਤੀ ਨਹੀਂ ਸੀ ਕਰ ਸਕਦਾ ਤੇ ਚਿਤਰ ਗੁਪਤ ਧੋਖਾ ਨਹੀਂ ਸੀ ਖਾ ਸਕਦਾ, ਪਰ ਇਹ ਸੰਸਾਰ ਧੋਖੇ ਬਿਨਾ ਕੀ ਹੈ? ਗੰਦੀ ਆਤਮਾ ਨੂੰ ਧੋਣ ਦਾ ਕੋਈ ਲਾਭ ਨਹੀਂ, ਭਾਵੇਂ ਉਹ ਗੰਗਾ ਦੇ ਕਿਨਾਰੇ ਹੀ ਕਿਉਂ ਨਾ ਧੋਤੀ ਜਾਵੇ। ਪਰ ਇਸ ਗ਼ਰੀਬ, ਸਾਧਾਰਣ

ਦਿਲ ਵਾਲੇ ਬ੍ਰਾਹਮਣ ਨੇ ਆਪਣੇ ਪਾਪਾਂ ਨੂੰ ਵਿਸ਼ਵਾਸ਼ ਨਾਲ ਧੋਤਾ ਸੀ। ਪਰਮਾਤਮਾ ਨੇ ਮੰਨ ਲਿਆ ਕਿਉਂ ਜੋ ਦੇਵਤੇ ਮਨੁਸ਼ ਨੂੰ ਉਸ ਦੀ ਮਨ ਦੀ ਹਾਲਤ ਤੋਂ ਪਰਖਦੇ ਹਨ।"

ਇਹ ਆਖ ਰਾਜ ਕੁਮਾਰੀ ਉਠੀ ਅਤੇ ਰਾਜੇ ਵੱਲ ਵੇਖ ਕੇ ਮੁਸਕਰਾਂਦੀ ਹੋਈ ਚਲੀ ਗਈ। ਰਾਜਾ ਤੇ ਭਗੀਰਥ ਆਪਣੇ ਕਮਰੇ ਵਿਚ ਵਾਪਸ ਚਲੇ ਗਏ।



# ਪਸ਼ੇਮਾਨ ਤੀਵੀਂ

ਰਾਜੇ ਨੇ ਭਗੀਰਥ ਨੂੰ ਕਿਹਾ, "ਮਿਤ੍ਰ ! ਰਾਜ ਕੁਮਾਰੀ ਫਿਰ ਜਿਤ ਗਈ ਤੇ ਮੇਰੇ ਅਠ ਦਿਨ ਬਰਬਾਦ ਹੋ ਗਏ।"

ਸਾਰੀ ਰਾਤ ਤਾਂ ਰਾਜੇ ਨੇ ਤਸਵੀਰ ਵੇਖਦਿਆਂ ਕੱਟੀ, ਦਿਨੇ ਬਾਗ਼ ਵਿਚ ਟਹਿਲਦਾ ਰਿਹਾ ਅਤੇ ਸ਼ਾਮ ਵੇਲੇ ਭਗੀਰਥ ਨੂੰ ਲੈ ਕੇ ਫਿਰ ਦਰਬਾਰ ਵਿਚ ਪੁਜਾ। ਰਾਜ ਕੁਮਾਰੀ ਆਪਣੀ ਕੀਮਤੀ ਪੁਸ਼ਾਕ ਵਿਚ ਸਿੰਘਾਸਨ ਤੇ ਬਰਾਜਮਾਨ ਸੀ। ਉਸ ਨੇ ਖ਼ੁਸ਼ੀ ਨਾਲ ਰਾਜੇ ਵਲ ਤੱਕਿਆ। ਰਾਜਾ ਉਸ ਦੀ ਸੁੰਦਰਤਾ ਵਿਚ ਲੀਨ ਹੋ ਸੰਦਲੀ ਤੇ ਬੈਠ ਗਿਆ ਤੇ ਭਗੀਰਥ ਨੇ ਅਗੇ ਵਧ ਕੇ ਕਿਹਾ—

"ਰਾਜ ਕੁਮਾਰੀ ਜੀ ! ਕਿਸੇ ਸ਼ਹਿਰ ਵਿਚ ਇਕ ਧਨੀ ਵਣਜਾਰਾ ਸੀ, ਜਿਸ ਦੀ ਇਸਤਰੀ ਬੜੀ ਸੁੰਦਰ ਸੀ। ਉਸ ਨੂੰ ਉਹ ਆਪਣੀ ਆਤਮਾ ਨਾਲੋਂ ਵੀ ਵਧ ਪਿਆਰ ਕਰਦਾ ਸੀ, ਪਰ ਇਸਤਰੀ ਦਾ ਚਾਲ ਚਲਨ ਬਹੁਤ ਮਾੜਾ ਸੀ। ਉਸ ਦਾ ਇਕ ਹੋਰ ਪੁਰਸ਼ ਨਾਲ ਪ੍ਰੇਮ ਸੀ। ਭਾਵੇਂ ਉਹ ਵਣਜਾਰਾ ਪਿਆਰ ਵਿਚ ਉਸ ਦੇ ਸਾਰੇ ਦੋਸ਼ ਮੁਆਫ਼ ਕਰ ਦਿੰਦਾ ਸੀ, ਪਰ ਉਹ ਇਸਤਰੀ ਆਪਣੇ ਪਤੀ ਨੂੰ ਸਖ਼ਤ ਘਿਰਣਾ ਕਰਦੀ ਸੀ।

"ਇਕ ਦਿਨ ਉਸ ਨੇ ਬਾਰੀ 'ਚੋਂ ਬਾਹਰ ਤੱਕਿਆ ਤਾਂ ਗਲੀ ਵਿਚ ਉਸ ਨੂੰ ਇਕ ਸੁੰਦਰ ਜਵਾਨ ਨਜ਼ਰੀਂ ਪਿਆ। ਉਹ ਬੇਤਾਬ ਹੋ ਗਈ ਤੇ ਪਤੀ ਦਾ ਘਰ ਛਡ ਕੇ ਉਸ ਨੌਜਵਾਨ ਨਾਲ ਨੱਸ ਗਈ।

ਸੌਦਾਗਰ ਨੂੰ ਪਤਾ ਲੱਗਾ ਤਾਂ ਬੜਾ ਨਿਰਾਸ ਹੋਇਆ,ਪਰ ਇਸ ਆਸ ਨੇ ਕਿ ਉਹ ਸ਼ਾਇਦ ਕਦੀ ਵਾਪਸ ਆ ਜਾਵੇ, ਉਸ ਦੀ ਜਾਨ ਬਚਾ ਲਈ। ਤੀਵੀਂ ਦੇ ਚਲੇ ਜਾਣ ਮਗਰੋਂ ਉਸ ਨੂੰ ਸੰਸਾਰ ਦੀ ਹਰ ਇਕ ਵਸਤੂ ਤੋਂ ਘਿਰਣਾ ਹੋ ਗਈ। ਉਸ ਨੇ ਆਪਣਾ ਸਾਰਾ ਵਪਾਰ ਛਡ ਦਿਤਾ ਤੇ ਕੰਗਾਲ ਹੋ ਗਿਆ। ਉਹ ਮਿੱਤ੍ਰਾਂ ਦੀਆਂ ਨਜ਼ਰਾਂ 'ਚੋਂ ਲਹਿ ਗਿਆ, ਦੁਖੀ ਹੋ ਕੇ ਉਹ ਆਪਣੇ ਖ਼ਾਲੀ ਮਕਾਨ ਵਿਚ ਪਿਆ ਰਾਤ ਦਿਨ ਆਪਣੀ ਤੀਵੀਂ ਨੂੰ ਯਾਦ ਕਰਦਾ ਰਹਿੰਦਾ। ਇਸੇ ਤਰ੍ਹਾਂ ਤਿੰਨ ਸਾਲ ਲੰਘ ਗਏ। ਵਿਯੋਗ ਦਾ ਇਕ ਇਕ ਦਿਨ ਉਸ ਨੂੰ ਇਕ ਇਕ ਸਦੀ ਤੋਂ ਲੰਮਾ ਦਿਸਦਾ ਸੀ।

"ਇਸ ਸਮੇਂ ਵਿਚ ਉਹ ਇਸਤਰੀ ਉਸ ਨੌਜਵਾਨ ਤੋਂ ਵੀ ਤੰਗ ਆ ਗਈ ਤੇ ਇਕ ਹੋਰ ਨਾਲ ਨਸ ਗਈ। ਇਸੇ ਤਰ੍ਹਾਂ ਵਾਰੋ ਵਾਰੀ ਉਹ ਕਈ ਮਰਦਾਂ ਨਾਲ ਰਹੀ। ਇਕ ਰਾਤ ਜਦ ਉਹ ਇਕ ਨੌਜਵਾਨ ਪਾਸ ਬੈਠੀ ਸੀ ਤਾਂ ਉਹ ਨੌਜਵਾਨ ਉਸ ਦੀ ਸੁੰਦਰਤਾ ਵਿਚ ਲੀਨ ਹੋਇਆ ਉਸ ਦੇ ਪੈਰਾਂ ਨੂੰ ਚੁੰਮਣ ਲਈ ਨਿਵਿਆਂ। ਇਸਤਰੀ ਨੂੰ ਇਸ ਦਾ ਪਤਾ ਨਾ ਲੱਗਾ; ਉਸ ਨੇ ਝਟ ਆਪਣੇ ਆਪ ਨੂੰ ਪਰ੍ਹਾਂ ਹਟਾ ਲਿਆ ਅਤੇ ਇਸੇ ਤਰ੍ਹਾਂ ਉਸ ਦੇ ਪੈਰ ਤੇ ਜ਼ਖ਼ਮ ਜਿਹਾ ਆ ਗਿਆ। ਜ਼ਖ਼ਮ ਰਾਜ਼ੀ ਹੋ ਗਿਆ, ਪਰ ਉਸ ਦਾ ਨਿਸ਼ਾਨ ਬਾਕੀ ਰਹਿ ਗਿਆ।

"ਇਸ ਗੱਲ ਨੂੰ ਤਿੰਨ ਸਾਲ ਲੰਘ ਗਏ। ਇਕ ਦਿਨ ਉਹ ਵਣਜਾਰਾ ਆਪਣੇ ਉਜੜੇ ਹੋਏ ਮਕਾਨ ਵਿਚ ਇਕੱਲਾ ਆਪਣੀ ਇਸਤਰੀ ਦੀ ਤਸਵੀਰ ਵੇਖ ਰਿਹਾ ਸੀ ਕਿ ਕਿਸੇ ਨੇ ਉਸ ਦਾ ਬੂਹਾ ਖੜਕਾਇਆ। ਉਸ ਦੇ ਨੌਕਰ ਕਈ ਚਿਰਾਂ ਤੋਂ,ਤਨਖ਼ਾਹ ਨਾ ਮਿਲਣ ਕਰ ਕੇ ਉਸ ਨੂੰ ਛਡ ਗਏ ਹੋਏ ਸਨ, ਇਸ ਲਈ ਉਹ ਆਪੇ ਬੂਹਾ ਖੋਲ੍ਹਣ ਲਈ ਉਠਿਆ। ਜਿਉਂ ਹੀ ਉਸ ਨੇ ਬੂਹਾ ਖੋਲ੍ਹਿਆ, ਉਸ ਨੇ ਵੇਖਿਆ ਕਿ ਉਸ ਦੀ ਇਸਤਰੀ ਉਸ ਦੇ ਸਾਹਮਣੇ ਖੜੀ ਹੈ। ਉਹ ਬੁਢੀ ਹੋ ਚੁਕੀ ਸੀ। ਉਸ ਦੀ ਸੁੰਦਰਤਾ ਦਾ ਫੁਲ ਕੁਮਲਾ ਗਿਆ ਸੀ। ਉਸ ਦੇ

ਸਰੀਰ ਤੇ ਚੇਥੜੇ ਸਨ । ਉਸ ਨੇ ਆਪਣੇ ਪਤੀ ਵਲ ਸ਼ਰਮਿੰਦਗੀ ਤੇ ਡਰ-ਭਰੀਆਂ ਨਜ਼ਰਾਂ ਨਾਲ ਤਕਿਆ । ਉਹ ਭੁਖੀ, ਪਿਆਸੀ ਤੇ ਥੱਕੀ ਹੋਈ ਸੀ, ਇਸ ਲਈ ਬੂਹੇ ਦੀ ਓਟ ਲੈ ਕੇ ਖੜੀ ਰਹੀ।

"ਜਦ ਉਸ ਦੇ ਪਤੀ ਨੇ ਉਸ ਦੀ ਇਹ ਦੁਰਗਤ ਵੇਖੀ ਤਾਂ ਉਸ ਦਾ ਦਿਲ ਬੇਚੈਨ ਹੋ ਗਿਆ ਤੇ ਉਸ ਦੇ ਮੂੰਹ ਵਿਚੋਂ ਚੀਕ ਨਿਕਲ ਗਈ । ਉਹ ਉਸ ਨੂੰ ਚੁਕ ਕੇ ਅੰਦਰ ਲੈ ਗਿਆ ਤੇ ਬਿਸਤਰੇ ਵਿਚ ਲਿਟਾ ਦਿਤਾ । ਉਸ ਨੇ ਉਸ ਦੀ ਪ੍ਰੇਮ ਨਾਲ ਸੇਵਾ ਕੀਤੀ, ਉਸ ਨੂੰ ਰੋਟੀ ਖਵਾਈ, ਉਸ ਦੇ ਦਿਲ ਤੋਂ ਡਰ ਲਾਹ ਕੇ ਉਸ ਨੂੰ ਤਸੱਲੀ ਦਿਤੀ। ਵਣਜਾਰੇ ਨੇ ਉਸ ਨੂੰ ਕੋਈ ਸਖ਼ਤ ਸ਼ਬਦ ਵੀ ਨਾ ਆਖਿਆ ਤੇ ਉਸ ਨੂੰ ਇਸ ਤਰ੍ਹਾਂ ਭਾਸਿਆ ਜਿਵੇਂ ਉਹ ਉਸ ਨੂੰ ਕਿਤੇ ਸੁਪਨੇ ਵਿਚ ਵੀ ਛਡ ਕੇ ਨਹੀਂ ਸੀ ਗਈ । ਉਹ ਉਸ ਨੂੰ ਪਿਆਰ ਕਰਨ ਲਗਾ। ਉਸ ਦੀ ਨਜ਼ਰ ਉਸ ਦੇ ਪੈਰਾਂ ਤੇ ਪਏ ਨਿਸ਼ਾਨ ਤੇ ਜਾ ਪਈ ਅਤੇ ਉਸ ਤੇ ਉਂਗਲ ਰਖ ਕੇ ਉਸ ਨੇ ਬੜੇ ਪਿਆਰ ਨਾਲ ਕਿਹਾ, 'ਗ਼ਰੀਬ ਸੁੰਦਰ ਪੈਰ ! ਅਖੀਰ ਤੁਹਾਨੂੰ ਆਰਾਮ ਦੀ ਥਾਂ ਮਿਲ ਹੀ ਗਈ।'

"ਇਸਤਰੀ ਨੇ ਆਪਣੀਆਂ ਮੋਟੀਆਂ ਮੋਟੀਆਂ ਅੱਖਾਂ ਨਾਲ ਉਸ ਵਲ ਵੇਖਿਆ ਤੇ ਖਿੜ ਖਿੜਾ ਕੇ ਹਸ ਪਈ । ਉਸ ਦਾ ਦਿਲ ਟੁਟ ਗਿਆ ਤੇ ਉਸ ਨੇ ਉਸੇ ਵੇਲੇ ਜਾਨ ਦੇ ਦਿਤੀ। ਇਹ ਵੇਖ ਵਣਜਾਰਾ ਤੜਫਣ ਲਗ ਪਿਆ ਅਤੇ ਉਸ ਨੇ ਵੀ ਇਸਤਰੀ ਦੇ ਵਿਯੋਗ ਵਿਚ ਪ੍ਰਾਣ ਦੇ ਦਿਤੇ।

"ਰਾਜ ਕੁਮਾਰੀ ਜੀ ! ਹੁਣ ਉਤਰ ਦਿਓ ਕਿ ਵਣਜਾਰੇ ਦੀ ਇਸਤਰੀ ਦਾ ਦਿਲ ਕਿਉਂ ਟੁਟਿਆ ?"

ਇਤਨਾ ਆਖ ਭਗੀਰਥ ਚੁਪ ਹੋ ਗਿਆ ਤੇ ਰਾਜ ਕੁਮਾਰੀ ਬੋਲੀ—

"ਉਸ ਦਾ ਦਿਲ ਚਿੰਤਾ ਨਾਲ ਟੁਟ ਗਿਆ, ਕਿਉਂ ਜੋ ਜਦ

ਉਸ ਨੇ ਵੇਖਿਆ ਕਿ ਉਸ ਦਾ ਪਤੀ ਉਸ ਦੇ ਭੈੜੇ ਕਰਮਾਂ ਦੇ ਬਾਵਜੂ ਨੇ ਉਸ ਨੂੰ ਪਿਆਰ ਦੀ ਨਜ਼ਰ ਨਾਲ ਵੇਖਦਾ ਹੈ ਤਾਂ ਉਸ ਨੂੰ ਉਹ ਘਟਨਾ ਯਾਦ ਆ ਗਈ, ਜਿਸ ਦੇ ਕਾਰਨ ਉਸ ਦੇ ਪੈਰਾਂ ਤੇ ਉਹ ਜ਼ਖ਼ਮ ਆਇਆ ਸੀ। ਉਹ ਸ਼ਰਮਿੰਦੀ ਹੋਈ ਤੇ ਉਸ ਨੂੰ ਬਹੁਤ ਪਛਤਾਵਾ ਹੋਇਆ। ਇਸ ਤੂਫ਼ਾਨ ਨੂੰ ਉਸ ਦਾ ਦਿਲ ਸਹਿ ਨਾ ਸਕਿਆ ਤੇ ਉਹ ਮਰ ਗਈ।"

ਇਹ ਕਹਿ ਕੇ ਰਾਜ ਕੁਮਾਰੀ ਉਠੀ ਤੇ ਅਫ਼ਸੋਸ-ਭਰੀਆਂ ਨਜ਼ਰਾਂ ਨਾਲ ਰਾਜੇ ਵੱਲ ਵੇਖਦੀ ਹੋਈ ਚਲੀ ਗਈ।



# ਲਾਡਲਾ

ਰਾਜੇ ਨੇ ਭਗੀਰਥ ਨੂੰ ਕਿਹਾ, "ਮਿੱਤ੍ਰ ! ਮੇਰੇ ਨੌਂ ਦਿਨ ਬਰਬਾਦ ਹੋ ਗਏ ਹਨ ਅਤੇ ਹੁਣ ਮੈਂ ਡਰਨ ਲਗ ਪਿਆ ਹਾਂ। ਵੇਖ ਲੈ, ਜੇ ਮੇਰੀ ਪ੍ਰੇਮਕਾ ਮੈਨੂੰ ਨਾ ਮਿਲ ਸਕੀ ਤਾਂ ਮੈਂ ਤੈਨੂੰ ਕਦੀ ਮਾਫ਼ ਨਹੀਂ ਕਰਾਂਗਾ। ਹੁਣ ਉਹ ਮੇਰੀ ਵਲ ਪਹਿਲੇ ਵਰਗੀਆਂ ਨਜ਼ਰਾਂ ਨਾਲ ਨਹੀਂ ਤਕਦੀ। ਹੁਣ ਉਸ ਦੇ ਨੈਨਾਂ ਵਿਚ ਦਯਾ ਝਲਕਦੀ ਹੈ ਅਤੇ ਇਸ ਤਰ੍ਹਾਂ ਦਿਸਦਾ ਹੈ ਕਿ ਉਹ ਵੀ ਵਿਯੋਗ ਦੀ ਅੱਗ ਵਿਚ ਸੜ ਰਹੀ ਹੈ। ਹੁਣ ਤੂੰ ਕੋਈ ਅਜਿਹਾ ਔਖਾ ਪ੍ਰਸ਼ਨ ਬੋਲ ਕਿ ਉਸ ਨੂੰ ਕੋਈ ਉੱਤਰ ਨਾ ਸੁਝੇ। ਓਨਾ ਚਿਰ ਮੈਂ ਉਸ ਦੀ ਤਸਵੀਰ ਦੇ ਸਹਾਰੇ ਆਪਣੀ ਆਤਮਾ ਨੂੰ ਸਰੀਰ 'ਚੋਂ ਬਾਹਰ ਨਿਕਲਣੋਂ ਰੋਕਣ ਦੀ ਕੋਸ਼ਸ਼ ਕਰਦਾ ਹਾਂ।"

ਉਸ ਨੇ ਸਾਰੀ ਰਾਤ ਤਸਵੀਰ ਨੂੰ ਵੇਖਦਿਆਂ ਲੰਘਾਈ, ਦਿਨ ਦੀਆਂ ਘੜੀਆਂ ਭਗੀਰਥ ਨਾਲ ਬਾਗ਼ ਵਿਚ ਟਹਿਲਦਿਆਂ ਤੇ ਗੱਲਾਂ ਬਾਤਾਂ ਕਰਦਿਆਂ ਕੱਟੀਆਂ ਤੇ ਸ਼ਾਮ ਨੂੰ ਫਿਰ ਦੋਵੇਂ ਦਰਬਾਰ ਵਿਚ ਪੁਜੇ। ਰਾਜ ਕੁਮਾਰੀ ਚਮਕਦਾਰ ਸਾੜ੍ਹੀ ਤੇ ਕੀਮਤੀ ਜਵਾਹਰਾਂ ਨਾਲ ਲੱਦੀ ਸਿਰ ਤੇ ਤਾਜ ਰੱਖੀ ਆਪਣੇ ਸਿੰਘਾਸਣ ਤੇ ਬਰਾਜਮਾਨ ਸੀ। ਉਸ ਨੇ ਰਾਜੇ ਵੱਲ ਤੱਕ ਕੇ ਇਕ ਆਹ ਭਰੀ। ਰਾਜਾ ਉਸ ਦੇ ਮਧ-ਭਰੇ ਰੂਪ ਦੇ ਨਸ਼ੇ ਵਿਚ ਇਕ ਸੰਦਲੀ ਤੇ ਬਹਿ ਗਿਆ ਅਤੇ ਇਕ ਅਸਚਰਜਤਾ-ਭਰੀ ਤੱਕਣੀ ਨਾਲ ਰਾਜ ਕੁਮਾਰੀ ਵੱਲ ਵੇਖਣ ਲੱਗਾ। ਭਗੀਰਥ ਬੋਲਿਆ –

"ਰਾਜ ਕੁਮਾਰੀ ਜੀ ! ਕਿਸੇ ਸ਼ਹਿਰ ਵਿਚ ਇਕ ਕਣਕ-ਰੰਗੀ

ਵਾਲਾਂ ਵਾਲਾ ਭਲਵਾਨ ਰਹਿੰਦਾ ਸੀ, ਜਿਸ ਦੇ ਘਰ ਵਿਚ ਇਕ ਲਾਡਲਾ ਸੀ। ਇਕ ਦਿਨ ਉਹ ਘਰ ਆਇਆ ਤਾਂ ਉਸ ਨੂੰ ਲਾਡਲਾ ਕਿਤੇ ਨਾ ਦਿਸਿਆ। ਉਹ ਭੱਜਾ ਭੱਜਾ ਬਜ਼ਾਰ ਗਿਆ ਤੇ ਉਸ ਦੀ ਭਾਲ ਕਰਨ ਲੱਗਾ। ਇਕ ਪੁਰਸ਼ ਨੂੰ ਬਜ਼ਾਰ ਦੀ ਨੁਕਰ ਤੇ ਬੈਠਿਆਂ ਵੇਖ ਕੇ ਉਸ ਨੂੰ ਪੁਛਣ ਲੱਗਾ, 'ਤੂੰ ਮੇਰਾ ਲਾਡਲਾ ਵੇਖਿਆ ਹੈ?'

"ਉਹ ਆਦਮੀ ਪੁਛਣ ਲੱਗਾ, 'ਕੀ ਉਸ ਦੇ ਗਲ ਵਿਚ ਡੋਰੀ ਬੰਨ੍ਹੀ ਹੋਈ ਸੀ?'

"ਭਲਵਾਨ ਬੋਲਿਆ, 'ਹਾਂ।'

"ਉਹ ਆਦਮੀ ਕਹਿਣ ਲੱਗਾ, 'ਉਹ ਇਸ ਰਾਹੋਂ ਗਿਆ ਹੈ।'

"ਇਕ ਹੋਰ ਆਦਮੀ ਉਸ ਭਲਵਾਨ ਨੂੰ ਆਖਣ ਲੱਗਾ, 'ਮੈਂ ਉਸ ਨੂੰ ਚੌਹਾਂ ਲੱਤਾਂ ਤੇ ਖਲੋਤਾ ਇਸ ਕੰਧ ਨਾਲ ਸਿਰ ਰਗੜਦਿਆਂ ਵੇਖਿਆ ਹੈ।'

"ਫਿਰ ਇਕ ਹੋਰ ਨੇ ਕਿਹਾ, 'ਮੈਂ ਉਸ ਨੂੰ ਦੋਹਾਂ ਲੱਤਾਂ ਤੇ ਖੜਾ ਉਸ ਕੰਧ ਨੂੰ ਭੰਨਣ ਦੀ ਕੋਸ਼ਸ਼ ਕਰਦਿਆਂ ਵੇਖਿਆ ਹੈ।'

"ਤੀਜੇ ਨੇ ਕਿਹਾ, 'ਮੈਂ ਉਸ ਨੂੰ ਤਿੰਨਾਂ ਲੱਤਾਂ ਤੇ ਖਲੋਤਿਆਂ ਤੇ ਚੌਥੀ ਲਤ ਨੂੰ ਖੁਰਕਦਿਆਂ ਵੇਖਿਆ ਹੈ।'

"ਭਲਵਾਨ ਥੋੜ੍ਹਾ ਹੋਰ ਅੱਗੇ ਗਿਆ ਤਾਂ ਉਸ ਨੂੰ ਇਕ ਧੋਬੀ ਮਿਲਿਆ ਜਿਸ ਨੇ ਉਸ ਨੂੰ ਦੱਸਿਆ ਕਿ ਉਹ ਇਸ ਰਸਤੇ ਆਇਆ ਸੀ ਅਤੇ ਪਾਣੀ ਵਿਚ ਆਪਣਾ ਮੂੰਹ ਵੇਖ ਕੇ ਮੂੰਹ ਚੜ੍ਹਾਉਂਦਾ ਸੀ। ਉਹ ਅੱਗੇ ਗਿਆ ਤਾਂ ਉਸ ਨੂੰ ਇਕ ਫਲ ਵੇਚਣ ਵਾਲਾ ਮਿਲਿਆ, ਜਿਸ ਨੇ ਕਿਹਾ ਕਿ ਮੈਂ ਉਸ ਨੂੰ ਰੁਖ ਹੇਠਾਂ ਬੈਠਿਆਂ ਇਕ ਲਹੂ ਨਾਲ ਭਰੇ ਕਾਂ ਦੇ ਖੰਭ ਖੋਂਹਦਿਆਂ ਵੇਖਿਆ ਸੀ ਅਤੇ ਮੈਂ ਉਸ ਨੂੰ ਥੋੜ੍ਹੀ ਜਿੰਨੀ ਮੂੰਗਫਲੀ ਦਿਤੀ ਸੀ।

ਉਹ ਹੋਰ ਅੱਗੇ ਵਧਿਆ ਤਾਂ ਉਸ ਨੂੰ ਦੋ ਆਦਮੀ ਗੱਲਾਂ ਕਰਦੇ ਮਿਲੇ। ਉਸ ਨੇ ਉਨ੍ਹਾਂ ਨੂੰ ਭੀ ਪੁਛਿਆ। ਉਨ੍ਹਾਂ 'ਚੋਂ ਇਕ ਨੇ

ਕਿਹਾ, 'ਅਸਾਂ ਉਸ ਨੂੰ ਆਪਣੇ ਹਮ-ਜਿਨਸ ਨਾਲ ਵੇਖਿਆ ਸੀ, ਉਹ ਉਸ ਦੇ ਵਾਲਾਂ ਚੋਂ ਜੂੰਆਂ ਕੱਢ ਰਿਹਾ ਸੀ।'

"ਦੂਜੇ ਨੇ ਪੁਛਿਆ, 'ਉਸ ਦੇ ਵਾਲਾਂ ਦਾ ਰੰਗ ਕਿਸ ਤਰ੍ਹਾਂ ਦਾ ਸੀ?'

"ਭਲਵਾਨ ਨੇ ਉਤਰ ਦਿੱਤਾ, 'ਮੇਰੇ ਵਾਲਾਂ ਵਾਂਗੂੰ ਕਣਕ ਰੰਗਾ।'

"ਦੂਜੇ ਬੰਦੇ ਨੇ ਕਿਹਾ–'ਤਾਂ ਫਿਰ ਉਹ ਉਸ ਰੁਖ ਦੀ ਟਹਿਣੀ ਤੇ ਬੈਠਾ ਪੀਂਘ ਝੂਟ ਰਿਹਾ ਹੈ।'

" 'ਹੁਣ ਰਾਜ ਕੁਮਾਰੀ ਜੀ! ਤੁਸੀਂ ਉੱਤਰ ਦਿਓ ਕਿ ਭਲਵਾਨ ਦਾ ਲਾਡਲਾ ਕਿਹੜਾ ਜਾਨਵਰ ਸੀ?"

ਏਨਾ ਆਖ ਭਗੀਰਥ ਚੁਪ ਹੋ ਗਿਆ। ਰਾਜ ਕੁਮਾਰੀ ਨੇ ਮੁਸਕਰਾ ਕੇ ਉਤਰ ਦਿਤਾ, 'ਉਹ ਕੋਈ ਲੰਗੂਰ ਨਹੀਂ ਸੀ, ਸਗੋਂ ਮਨੁਸ਼ ਦਾ ਬੱਚਾ ਸੀ ਤੇ ਸ਼ਾਇਦ ਭਲਵਾਨ ਦਾ ਪੁਤਰ ਸੀ।"

ਇਹ ਆਖ ਕੇ ਉਹ ਉਠੀ ਤੇ ਰਾਜੇ ਵਲ ਮਿਹਰ-ਭਰੀਆਂ ਨਜ਼ਰਾਂ ਨਾਲ ਤਕਦੀ ਹੋਈ ਚਲੀ ਗਈ। ਰਾਜਾ ਤੇ ਭਗੀਰਥ ਚੁਪ ਚਾਪ ਵਾਪਸ ਆ ਗਏ।



# ਪ੍ਰੋਹਤ

ਰਾਜੇ ਨੇ ਭਗੀਰਥ ਨੂੰ ਕਿਹਾ, "ਮਿਤ੍ਰ! ਰਾਜ ਕੁਮਾਰੀ ਅਜੇ ਤਾਈਂ ਨਹੀਂ ਹਾਰੀ ਤੇ ਮੇਰੇ ਦਸ ਦਿਨ ਅਜਾਈਂ ਗਏ। ਚੰਗਾ ਹੁੰਦਾ ਜੇ ਤੂੰ ਆਪਣੀ ਕਹਾਣੀ ਏਨੀ ਸੰਖੇਪ ਨਾ ਕਰਦਾ, ਕਿਉਂ ਜੋ ਇਹ ਸ਼ੁਰੂ ਹੁੰਦਿਆਂ ਹੀ ਮੁਕ ਗਈ ਅਤੇ ਇਸ ਤਰ੍ਹਾਂ ਮੇਰੀ ਉਸ ਦੇ ਦਰਸ਼ਨਾਂ ਦੀ ਪਿਆਸ ਵੀ ਨਾ ਬੁਝੀ—ਉਸ ਪਿਆਸੇ ਮਨੁਸ਼ ਵਾਂਗ, ਜਿਸ ਨੂੰ ਥੋੜਾ ਜਿੰਨਾ ਪਾਣੀ ਮਿਲਿਆ ਹੋਵੇ ਤੇ ਉਸ ਦੀ ਪਿਆਸ ਨਾ ਮਿਟੀ ਹੋਵੇ। ਮੈਨੂੰ ਉਸ ਨੂੰ ਚੰਗੀ ਤਰ੍ਹਾਂ ਵੇਖਣ ਦਾ ਵੀ ਸਮਾਂ ਨਹੀਂ ਮਿਲਿਆ। ਮੇਰੇ ਮਿਤ੍ਰ! ਆਪਣੀਆਂ ਕਹਾਣੀਆਂ ਹੋਰ ਲੰਮੀਆਂ ਕਰਨ ਦੀ ਕੋਸ਼ਿਸ਼ ਕਰਿਆ ਕਰ, ਨਹੀਂ ਤਾਂ ਮੈਂ ਬਿਲਕੁਲ ਤਬਾਹ ਹੋ ਜਾਵਾਂਗਾ। ਹੁਣ ਮੈਨੂੰ ਇਸ ਮਾਮੂਲੀ ਜਹੀ ਤਸਵੀਰ ਦੇ ਸਹਾਰੇ, ਜਿਹੜੀ ਕਿ ਉਸ ਦੇ ਅਸਲੀ ਰੂਪ ਦੇ ਮੁਕਾਬਲੇ ਤੇ ਕੁਝ ਵੀ ਨਹੀਂ, ਵਿਯੋਗ ਦੀ ਇਕ ਹੋਰ ਰਾਤ ਕਟਣੀ ਪਵੇਗੀ।"

ਰਾਜੇ ਨੇ ਸਾਰੀ ਰਾਤ ਤਸਵੀਰ ਨੂੰ ਤਕਦਿਆਂ ਕਟ ਦਿਤੀ। ਦਿਨ ਦੀਆਂ ਘੜੀਆਂ ਭਗੀਰਥ ਨਾਲ ਬਾਗ਼ ਵਿਚ ਟਹਿਲਦਿਆਂ ਕਟੀਆਂ ਅਤੇ ਸ਼ਾਮ ਨੂੰ ਦੋਵੇਂ ਫਿਰ ਦਰਬਾਰ ਵਿਚ ਪੁਜੇ। ਰਾਜ ਕੁਮਾਰੀ ਪੂਰੀ ਸ਼ਾਨ ਨਾਲ ਆਪਣੇ ਸਿੰਘਾਸਨ ਤੇ ਬਰਾਜਮਾਨ ਸੀ। ਉਸ ਨੇ ਪਿਆਰ-ਭਰੇ ਨੈਨਾਂ ਨਾਲ ਰਾਜੇ ਵਲ ਤਕਿਆ। ਰਾਜਾ ਉਸ ਦੀ ਸੁੰਦਰਤਾ ਵਿਚ ਲੀਨ ਹੋ ਇਕ ਸੰਦਲੀ ਤੇ ਬਹਿ ਗਿਆ ਤੇ ਉਸ ਵਲ ਵੇਖਣ ਲਗਾ। ਭਗੀਰਥ ਨੇ ਅਗੇ ਵਧ ਕੇ ਆਖਿਆ—

"ਰਾਜ ਕੁਮਾਰੀ ਜੀ! ਇਕ ਰਾਜਾ ਸੀ, ਜਿਸ ਦੇ ਘਰ ਇਕ ਪ੍ਰੋਹਤ ਸੀ। ਇਹ ਪ੍ਰੋਹਤ ਇਕ ਹੋਰ ਪੁਰਸ਼ ਦੀ ਇਸਤਰੀ ਨੂੰ ਪਿਆਰ ਕਰਦਾ ਸੀ। ਉਹ ਇਸਤਰੀ ਬੜੀ ਚਲਾਕ ਸੀ ਅਤੇ ਉਸ ਦੇ ਪ੍ਰੇਮ ਦਾ ਜਵਾਬ ਪ੍ਰੇਮ ਨਾਲ ਦਿੰਦੀ ਸੀ, ਪਰ ਆਪਣੇ ਪਤੀ ਦੀ ਰੁਕਾ-ਵਟ ਕਰ ਕੇ ਪ੍ਰੋਹਤ ਨੂੰ ਮਿਲ ਗਿਲ ਨਹੀਂ ਸੀ ਸਕਦੀ। ਜਦ ਪ੍ਰੋਹਤ ਨੇ ਵੇਖਿਆ ਕਿ ਇਸ ਤਰ੍ਹਾਂ ਦੋਵੇਂ ਮਿਲ ਨਹੀਂ ਸਕਦੇ ਤਾਂ ਉਸ ਨੇ ਉਸ ਦੇ ਪਤੀ ਨਾਲ ਮਿਤ੍ਰਤਾ ਗੰਢੀ ਅਤੇ ਉਸ ਤੇ ਬੜੀ ਦਯਾ ਕਰਨ ਲਗ ਪਿਆ।

"ਪ੍ਰੋਹਤ ਯੋਗ ਵਿਚ ਮਾਹਰ ਸੀ, ਇਸ ਲਈ ਉਸ ਨੇ ਉਸ ਦੇ ਪਤੀ ਤੇ ਆਪਣੀ ਦੋਸਤੀ ਦਾ ਚੰਗਾ ਅਸਰ ਪਾਇਆ ਅਤੇ ਇਕ ਦਿਨ ਉਸ ਨੂੰ ਕਹਿਣ ਲਗਾ, 'ਮੈਂ ਆਪਣੀ ਵਿਦਿਆ ਦੇ ਬਲ ਨਾਲ ਦੂਜਿਆਂ ਦੇ ਸਰੀਰ ਵਿਚ ਵੜ ਸਕਦਾ ਹਾਂ ਅਤੇ ਜੇ ਤੂੰ ਚਾਹੇਂ ਤਾਂ ਇਹ ਮੰਤਰ ਤੈਨੂੰ ਵੀ ਦੇ ਸਕਦਾ ਹਾਂ।'

"ਭੋਲਾ ਪਤੀ, ਜਿਸ ਨੂੰ ਉਸ ਦੇ ਭੈੜੇ ਮੰਤਵ ਦਾ ਪਤਾ ਨਹੀਂ ਸੀ, ਖ਼ੁਸ਼ੀ ਨਾਲ ਰਾਜ਼ੀ ਹੋ ਗਿਆ। ਇਕ ਦਿਨ ਉਹ ਪ੍ਰੋਹਤ ਉਸ ਨੂੰ ਮਰਘਟ ਤੇ ਲੈ ਗਿਆ ਤੇ ਮੰਤਰ ਪੜ੍ਹਨ ਲਗਾ। ਦੋਹਾਂ ਦੀਆਂ ਆਤਮਾਵਾਂ ਉਨ੍ਹਾਂ ਦੇ ਸਰੀਰਾਂ ਤੋਂ ਨਿਕਲ ਗਈਆਂ। ਪ੍ਰੋਹਤ ਝਟ ਉਸ ਪਤੀ ਦੇ ਸਰੀਰ ਵਿਚ ਵੜ ਗਿਆ ਅਤੇ ਆਪਣੀ ਚਾਲ ਦੀ ਸਫ਼ਲਤਾ ਤੇ ਖ਼ੁਸ਼ ਹੋ ਕੇ ਇਕ ਮਿੰਟ ਵੀ ਅਜਾਈਂ ਗਵਾਏ ਬਿਨਾਂ ਆਪਣੀ ਪ੍ਰੇਮਕਾ ਦੇ ਘਰ ਵਲ ਭਜਾ।

"ਉਸ ਪਤੀ ਨੇ ਆਪਣੇ ਆਪ ਨੂੰ ਆਪਣੇ ਸਰੀਰ ਤੋਂ ਵਾਂਜਿਆਂ ਵੇਖ ਕੇ ਕਿਹਾ, 'ਹਾਏ ਮੈਂ ਬਰਬਾਦ ਹੋ ਗਿਆ।' ਪ੍ਰੰਤੂ ਕਰ ਉਹ ਕੁਝ ਨਹੀਂ ਸੀ ਸਕਦਾ। ਇਸ ਲਈ ਉਹ ਆਪਣੀ ਮਰਜ਼ੀ ਦੇ ਵਿਰੁਧ ਪ੍ਰੋਹਤ ਦੇ ਸਰੀਰ ਵਿਚ, ਜਿਹੜਾ ਕੋਲ ਹੀ ਪਿਆ ਸੀ, ਵੜ ਗਿਆ ਅਤੇ ਦੁਖੀ ਹੋ ਕੇ ਮਰਘਟ ਤੋਂ

ਵਾਪਸ ਆਇਆ । ਉਸ ਵੇਲੇ ਉਸ ਦੇ ਦਿਮਾਗ਼ ਵਿਚ ਹੋਰ ਹੀ ਤਰ੍ਹਾਂ ਦੇ ਖ਼ਿਆਲ ਸਨ, ਉਸ ਦੇ ਕਦਮ ਉਸ ਨੂੰ ਆਪਣੇ ਆਪ ਪ੍ਰੋਹਤ ਦੇ ਮਕਾਨ ਵਲ ਲੈ ਜਾ ਰਹੇ ਸਨ, ਕਿਉਂ ਜੋ ਉਸ ਵੇਲੇ ਉਹ ਪ੍ਰੋਹਤ ਦੇ ਸਰੀਰ ਦਾ ਮਾਲਕ ਸੀ।

"ਇਸ ਸਮੇਂ ਵਿਚ ਉਸ ਦੀ ਇਸਤਰੀ ਵਿਯੋਗ ਦੀਆਂ ਘੜੀਆਂ ਦਾ ਦੁਖ ਨਾ ਸਹਿ ਸਕੀ ਅਤੇ ਆਪਣੇ ਪਤੀ ਦੇ ਉਥੇ ਨਾ ਹੋਣ ਦਾ ਲਾਭ ਉਠਾ ਕੇ ਆਪਣੇ ਪ੍ਰੇਮੀ ਪ੍ਰੋਹਤ ਦੇ ਮਕਾਨ ਵਲ ਟੁਰ ਪਈ। ਉਧਰ ਪ੍ਰੋਹਤ ਉਸ ਦੇ ਘਰ ਪੁਜ ਗਿਆ ਅਤੇ ਉਸ ਇਸਤਰੀ ਨੂੰ ਘਰ ਨਾ ਵੇਖ ਕੇ ਉਥੇ ਹੀ ਠਹਿਰ ਗਿਆ। ਇਧਰ ਉਹ ਇਸਤਰੀ ਪ੍ਰੋਹਤ ਦੇ ਆਪਣੇ ਪੁਜਣ ਤੋਂ ਪਹਿਲਾਂ ਉਥੇ ਆਪ ਪੁਜ ਗਈ।

"ਜਦ ਉਸ ਦਾ ਪਤੀ ਮਕਾਨ ਦੇ ਅੰਦਰ ਆਇਆ ਤਾਂ ਆਪਣੀ ਇਸਤਰੀ ਨੂੰ ਵੇਖ ਬੜਾ ਹੈਰਾਨ ਹੋਇਆ । ਉਸ ਇਸਤਰੀ ਨੂੰ ਕੀ ਪਤਾ ਸੀ ਕਿ ਉਹੋ ਹੀ ਉਸ ਦਾ ਪਤੀ ਹੈ। ਉਸ ਨੇ ਉਸ ਨੂੰ ਆਪਣਾ ਪ੍ਰੇਮੀ ਪ੍ਰੋਹਤ ਸਮਝਿਆ ਅਤੇ ਭਜ ਕੇ ਆਪਣੀਆਂ ਬਾਹਾਂ ਉਸ ਦੇ ਗਲ ਵਿਚ ਪਾ ਕੇ ਕਹਿਣ ਲਗੀ, 'ਪਿਆਰੇ, ਆਖ਼ਰ ਮੈਂ ਤੈਨੂੰ ਲਭ ਹੀ ਲਿਆ !'

"ਉਹ ਭੋਲਾ ਪਤੀ ਬਹੁਤ ਖ਼ੁਸ਼ ਹੋਇਆ, ਕਿਉਂਕਿ ਕਈ ਚਿਰ ਤੋਂ ਉਸ ਦੀ ਇਸਤਰੀ ਉਸ ਨਾਲ ਕਦੀ ਹਸ ਕੇ ਨਹੀਂ ਸੀ ਬੋਲੀ। ਉਹ ਇਸ ਸਮੇਂ ਖ਼ੁਸ਼ੀ ਵਿਚ ਆ ਕੇ ਸਭ ਕੁਝ ਭੁਲ ਗਿਆ। ਸਵੇਰੇ ਜਦੋਂ ਉਹ ਸੁਤਾ ਪਿਆ ਸੀ ਤਾਂ ਉਸ ਦੀ ਇਸਤਰੀ ਉਠ ਕੇ ਛੇਤੀ ਛੇਤੀ ਆਪਣੇ ਘਰ ਵਲ ਟੁਰ ਪਈ। ਓਧਰ ਉਹ ਪ੍ਰੋਹਤ ਇਸਤਰੀ ਨੂੰ ਉਡੀਕ ਉਡੀਕ ਤੰਗ ਆ ਗਿਆ ਸੀ ਤੇ ਗੁੱਸੇ ਵਿਚ ਉਸ ਦੇ ਘਰੋਂ ਨਿਕਲ ਆਪਣੇ ਮਕਾਨ ਵਲ ਟੁਰ ਪਿਆ। ਜਦੋਂ ਮਕਾਨ ਤੇ ਪਹੁੰਚਿਆ ਤਾਂ ਆਪਣੀ ਪ੍ਰੇਮਕਾ ਦੇ ਪਤੀ ਨੂੰ ਆਪਣੇ ਸਰੀਰ ਵਿਚ ਬਿਸਤਰੇ ਤੇ ਲੇਟਿਆ ਵੇਖ ਹੈਰਾਨ ਹੋਇਆ । ਉਸ ਨੇ ਉਹਨੂੰ ਜਗਾਇਆ ਤੇ ਕਿਹਾ, 'ਤੂੰ ਮੇਰੇ

ਬਿਸਤਰੇ ਤੇ ਲੇਟਿਆ ਕੀ ਕਰ ਰਿਹਾ ਹੈਂ ?'

"ਇਸਤਰੀ ਦੇ ਪਤੀ ਨੇ ਉਤਰ ਦਿਤਾ, 'ਅਤੇ ਤੇਰਾ ਮੇਰੇ ਸਰੀਰ ਵਿਚ ਨਸ ਜਾਣ ਦਾ ਕੀ ਮਤਲਬ ਸੀ ?'

"ਪ੍ਰੋਹਤ ਬੋਲਿਆ, 'ਮੈਂ ਤੇਰੇ ਘ੍ਰਿਣਾ-ਯੋਗ ਸਰੀਰ ਵਿਚ ਵੜ ਕੇ ਨਰਕ ਦਾ ਦੁਖ ਭੋਗਿਆ ਹੈ ਅਤੇ ਮੈਂ ਪਕਾ ਫ਼ੈਸਲਾ ਕੀਤਾ ਹੈ ਕਿ ਇਸ ਨੂੰ ਅਗ ਵਿਚ ਪਾ ਦਿਆਂ।'

"ਪਤੀ ਨੇ ਡਰ ਦੇ ਮਾਰੇ ਕੰਬਦਿਆਂ ਕਿਹਾ, 'ਮੈਂ ਕੀ ਕਰ ਸਕਦਾ ਸਾਂ, ਮੇਰੇ ਪਾਸ ਹੋਰ ਕੋਈ ਸਰੀਰ ਨਹੀਂ ਸੀ ਜਿਸ ਵਿਚ ਦਾਖ਼ਲ ਹੁੰਦਾ। ਹੁਣ ਜਿੱਨੀ ਛੇਤੀ ਹੋ ਸਕੇ ਮੇਰਾ ਸਰੀਰ ਮੈਨੂੰ ਵਾਪਸ ਕਰ ਕੇ ਆਪਣਾ ਲੈ ਲੈ।'

"ਪ੍ਰੋਹਤ ਉਸ ਨੂੰ ਮਰਘਟ ਵਿਚ ਲੈ ਗਿਆ ਤੇ ਮੰਤਰ ਪੜ੍ਹਨ ਲਗਾ। ਦੋਹਾਂ ਦੀਆਂ ਆਤਮਾਂ ਸਰੀਰਾਂ 'ਚੋਂ ਬਾਹਰ ਨਿਕਲ ਆਈਆਂ ਤੇ ਆਪਣੇ ਆਪਣੇ ਸਰੀਰ ਵਿਚ ਵੜ ਗਈਆਂ।

"ਜਦ ਉਹ ਪਤੀ ਆਪਣੇ ਸਰੀਰ ਵਿਚ ਦਾਖ਼ਲ ਹੋਇਆ ਤਾਂ ਉਸ ਨੂੰ ਇਉਂ ਭਾਸਿਆ ਜਿਸ ਤਰ੍ਹਾਂ ਉਸ ਨੇ ਕੋਈ ਸੁਫ਼ਨਾ ਵੇਖਿਆ ਹੋਵੇ। ਉਸ ਨੂੰ ਸਾਰੀਆਂ ਗੱਲਾਂ ਚੇਤੇ ਆ ਗਈਆਂ ਅਤੇ ਉਸ ਨੇ ਪ੍ਰੋਹਤ ਨੂੰ ਬਹੁਤ ਬੁਰਾ ਭਲਾ ਆਖਿਆ।

"ਪ੍ਰੋਹਤ ਨੇ ਉਤਰ ਦਿਤਾ, 'ਬੇ-ਸਮਝ ! ਮੈਨੂੰ ਤੇਰੀ ਇਸਤਰੀ ਨਾਲ ਕੀ ਮਤਲਬ ?' ਪਰ ਉਹ ਪਤੀ ਗੁਸੇ ਨਾਲ ਕਮਲਾ ਹੋ ਗਿਆ ਤੇ ਉਸ ਨੂੰ ਫੜ ਕੇ ਰਾਜੇ ਦੇ ਨਿਆਂ-ਮੰਤਰੀ ਕੋਲ ਲੈ ਗਿਆ ਅਤੇ ਫਿਰ ਆਪਣੀ ਇਸਤਰੀ ਨੂੰ ਪੇਸ਼ ਕਰ ਕੇ ਕਹਿਣ ਲਗਾ, 'ਇਨ੍ਹਾਂ ਦੋਹਾਂ ਬਦਕਾਰਾਂ ਨੂੰ ਕਰੜੀ ਸਜ਼ਾ ਦਿਤੀ ਜਾਵੇ। ਇਨ੍ਹਾਂ ਨੇ ਮੇਰੀ ਆਬਰੂ ਬਰਬਾਦ ਕਰ ਦਿਤੀ ਹੈ।'

"ਪ੍ਰੋਹਤ ਨੇ ਕਿਹਾ, 'ਮੈਂ ਤੇਰੀ ਇਸਤਰੀ ਨੂੰ ਛੋਹਿਆ ਤਕ ਨਹੀਂ।'

"ਉਸ ਦੀ ਇਸਤਰੀ ਕਹਿਣ ਲਗੀ, 'ਤੂੰ ਕਿਸ ਗਲ ਦੀ

ਸ਼ਕਾਇਤ ਕਰਦਾ ਹੈਂ ? ਕੀ ਮੈਂ ਤੇਰੇ ਕੋਲ ਹੀ ਨਹੀਂ ਰਹੀ ?'

"ਪਰ ਨਿਆਂ-ਮੰਤ੍ਰੀ ਹੈਰਾਨ ਜਿਹਾ ਹੋ ਗਿਆ। ਉਸ ਨੂੰ ਕੁਝ ਪਤਾ ਨਾ ਲਗਾ ਕਿ ਉਹ ਕੀ ਕਹੇ ਤੇ ਕੀ ਨਾ ਕਹੇ।

"ਹੁਣ ਰਾਜਕੁਮਾਰੀ ਜੀ ! ਤੁਸੀਂ ਇਸ ਮੁਕੱਦਮੇ ਦਾ ਫ਼ੈਸਲਾ ਕਰੋ।"

ਇਤਨਾ ਕਹਿ ਕੇ ਭਗੀਰਥ ਚੁਪ ਹੋ ਗਿਆ। ਰਾਜ ਕੁਮਾਰੀ ਕਹਿਣ ਲਗੀ, 'ਪ੍ਰੋਹਤ ਬਦਮਾਸ਼ ਸੀ ਅਤੇ ਫ਼ਰੇਬ ਨਾਲ ਆਪਣਾ ਕੰਮ ਕਢਣਾ ਚਾਹੁੰਦਾ ਸੀ, ਪ੍ਰੰਤੂ ਉਹ ਕਾਨੂੰਨ ਦੇ ਸਾਹਮਣੇ ਜਵਾਬ-ਦੇਹ ਨਹੀਂ ਕਿਉਂ ਜੋ ਉਸ ਨੇ ਜਿਹੜੀ ਚਾਲ ਚਲੀ, ਉਸ ਵਿਚ ਸਫ਼ਲ ਨਾ ਹੋ ਸਕਿਆ। ਉਸ ਇਸਤਰੀ ਨੇ ਪਾਪ ਕੀਤਾ, ਪਰ ਆਪਣੇ ਪਤੀ ਦੀਆਂ ਅੱਖੀਆਂ ਦੇ ਸਾਹਮਣੇ ਉਸ ਦੀ ਸੰਮਤੀ ਨਾਲ ਕੀਤਾ, ਜਿਹੜਾ ਕਿ ਉਸ ਦੇ ਉਸ ਕੰਮ ਤੇ ਖ਼ੁਸ਼ ਹੋਇਆ, ਪਰ ਉਹ ਗੁਸੇ ਤੇ ਕਾਬੂ ਨਾ ਪਾ ਸਕਿਆ ਤੇ ਇਸ ਤਰ੍ਹਾਂ ਉਸ ਨੇ ਆਪਣੀ ਇੱਜ਼ਤ ਦੀ ਬਰਬਾਦੀ ਵਿਚ ਆਪਣੀ ਇਸਤਰੀ ਦੀ ਸਹਾਇਤਾ ਕੀਤੀ। ਉਹ ਕੇਵਲ ਘ੍ਰਿਣਾ ਤੇ ਮਖ਼ੌਲ ਦਾ ਹੀ ਹਕਦਾਰ ਹੈ, ਇਸ ਲਈ ਇਨ੍ਹਾਂ ਤਿੰਨਾਂ ਨੂੰ ਛਡ ਦਿਤਾ ਜਾਵੇ।"

ਇਹ ਕਹਿ ਕੇ ਰਾਜ ਕੁਮਾਰੀ ਬਦ-ਦਿਲ ਜਹੀ ਹੋ ਕੇ ਚਲੀ ਗਈ। ਰਾਜਾ ਤੇ ਭਗੀਰਥ ਚੁਪ ਚਾਪ ਵਾਪਸ ਆ ਗਏ।



## ਹਾਥੀ ਤੇ ਕੀੜੀਆਂ

ਰਾਜੇ ਨੇ ਭਗੀਰਥ ਨੂੰ ਆਖਿਆ, "ਮਿੱਤ੍ਰ ! ਮੇਰੀ ਪ੍ਰੇਮਕਾ ਦੀ ਸੁੰਦਰਤਾ ਨੇ ਮੈਨੂੰ ਅਜਿਹਾ ਬੇਵਸ ਕਰ ਦਿੱਤਾ ਹੈ ਕਿ ਉਸ ਦੇ ਸਾਹਮਣੇ ਮੇਰੇ ਕੰਨ ਬੋਲੇ ਹੋ ਜਾਂਦੇ ਹਨ ਤੇ ਮੈਂ ਤੇਰੀਆਂ ਕਹਾਣੀਆਂ ਦਾ ਥੋੜਾ ਜਿਨਾ ਹਿੱਸਾ ਹੀ ਸੁਣ ਸਕਦਾ ਹਾਂ, ਪ੍ਰੰਤੂ ਮੈਂ ਜਾਣਦਾ ਹਾਂ ਕਿ ਉਸ ਦੀ ਸਮਝ ਆਮ ਬੰਦਿਆਂ ਨਾਲੋਂ ਕਿਤੇ ਵਧ ਹੈ, ਕਿਉਂ ਜੋ ਅਜੇ ਤਾਈਂ ਤੂੰ ਉਸ ਨੂੰ ਕਿਸੇ ਉਲਝਣ ਵਿਚ ਫਸਾਉਣ ਵਿਚ ਸਫ਼ਲ ਨਹੀਂ ਹੋਇਆ। ਹੁਣ ਮੇਰੇ ਯਾਰ੍ਹਾਂ ਦਿਨ ਬਰਬਾਦ ਹੋ ਗਏ ਹਨ ਤੇ ਕੇਵਲ ਦਸ ਦਿਨ ਪਿਛੇ ਰਹਿ ਗਏ ਹਨ। ਜੇ ਮੈਨੂੰ ਮੇਰੀ ਪ੍ਰੇਮਕਾ ਨਾ ਮਿਲ ਸਕੀ ਤਾਂ ਮੈਂ ਤੈਨੂੰ ਕਦੀ ਮਾਫ਼ ਨਹੀਂ ਕਰਾਂਗਾ। ਦਿਨੋ ਦਿਨ ਉਸ ਦੀਆਂ ਨਜ਼ਰਾਂ ਮਿਹਰ-ਭਰੀਆਂ ਹੋ ਰਹੀਆਂ ਹਨ ਤੇ ਵਿਯੋਗ ਦੀਆਂ ਘੜੀਆਂ ਡਰਾਉਣੀਆਂ। ਹੁਣ ਤਾਂ ਇਸ ਤਸਵੀਰ ਵਿਚ ਵੀ ਏਨੀ ਖਿੱਚ ਨਹੀਂ ਰਹੀ ਜੋ ਮੈਨੂੰ ਪਲ ਭਰ ਲਈ ਤਸੱਲੀ ਦੇ ਸਕੇ।"

ਉਸ ਨੇ ਸਾਰੀ ਰਾਤ ਬੜੀ ਔਖਿਆਂ ਬਿਤਾਈ। ਦਿਨ ਦੀਆਂ ਘੜੀਆਂ ਬਾਗ਼ ਵਿਚ ਟਹਿਲਦਿਆਂ ਤੇ ਭਗੀਰਥ ਨਾਲ ਗੱਲਾਂ ਕਰਦਿਆਂ ਲੰਘ ਗਈਆਂ ਤੇ ਸ਼ਾਮ ਨੂੰ ਦੋਵੇਂ ਦਰਬਾਰ ਵਿਚ ਪਹੁੰਚੇ। ਰਾਜ ਕੁਮਾਰੀ ਇਕ ਸੁੰਦਰ ਗੁਲਾਬੀ ਸਾੜ੍ਹੀ ਪਾਈ ਤੇ ਅਮੁਲੇ ਗਹਿਣੇ ਸਜਾਈ ਆਪਣੇ ਸਿੰਘਾਸਨ ਤੇ ਬੈਠੀ ਸੀ। ਉਸ ਨੇ ਸ਼ੌਕ-ਭਰੀਆਂ ਅੱਖਾਂ ਨਾਲ ਰਾਜੇ ਵੱਲ ਵੇਖਿਆ। ਰਾਜਾ ਉਸ ਦੇ ਨੈਨਾਂ ਦੇ ਤਿੱਖੇ ਤੀਰਾਂ ਨਾਲ ਵਿਨ੍ਹਿਆਂ ਗਿਆ। ਉਹ ਸੰਦਲੀ ਤੇ ਬੈਠ ਗਿਆ ਤੇ ਭਗੀਰਥ

ਨੇ ਅੱਗੇ ਵਧ ਕੇ ਆਖਿਆ—

"ਰਾਜ ਕੁਮਾਰੀ ਜੀ ! ਕਿਸੇ ਬਣ ਵਿਚ ਇਕ ਹਾਥੀਆਂ ਦਾ ਰਾਜਾ ਸੀ। ਉਹ ਇੰਦਰ ਦੀ ਬਿਜਲੀ ਵਾਂਗ ਇਧਰ ਉਧਰ ਭਜਦਾ ਫਿਰਦਾ। ਜਦ ਉਹ ਝਾੜੀਆਂ ਨੂੰ ਪੈਰਾਂ ਥੱਲੇ ਲਤਾੜਦਾ ਅਤੇ ਰੁੱਖਾਂ ਨੂੰ ਜੜ੍ਹੋਂ ਉਖੇੜਦਾ ਤਾਂ ਉਸ ਦੇ ਸਰੀਰ ਵਿਚੋਂ ਮੁੜ੍ਹਕੇ ਦੀਆਂ ਨਦੀਆਂ ਵਹਿ ਟੁਰਦੀਆਂ। ਜਦ ਉਸ ਦਾ ਮਨ ਇਨ੍ਹਾਂ ਖੇਡਾਂ ਤੋਂ ਸ਼ਾਂਤ ਹੋ ਜਾਂਦਾ ਤਾਂ ਉਹ ਹੌਲੀ ਹੌਲੀ ਪਹਾੜ ਵਾਂਗੂ ਚਲਦਾ ਅਤੇ ਫਿਰ ਕਿਸੇ ਦਮਕੌੜੇ ਕੋਲ ਪੁਜ ਕੇ ਉਸ ਵਿਚ ਆਪਣੇ ਦੰਦ ਗੱਡ ਦੇਂਦਾ ਤੇ ਸਾਰੀ ਮਿਟੀ ਉਲਟ ਦੇਂਦਾ। ਫਿਰ ਥੋੜਾ ਹੋਰ ਅਗੇ ਵਧ ਕੇ ਇਕ ਚਸ਼ਮੇ ਕੋਲ ਖਲੋ ਜਾਂਦਾ ਅਤੇ ਆਪਣੀ ਸੁੰਡ ਵਿਚ ਪਾਣੀ ਭਰ ਕੇ ਆਪਣੇ ਸਰੀਰ ਤੇ ਸੁਟਦਾ। ਫਿਰ ਚਸ਼ਮੇ ਦੇ ਕੰਢੇ ਤੇ ਦੰਦ ਗੱਡ ਦਿੰਦਾ ਅਤੇ ਰੁਖ ਦਾ ਸਹਾਰਾ ਲੈ ਕੇ ਹੌਲੀ ਹੌਲੀ ਝੂਮਦਾ, ਅੱਖਾਂ ਮੀਚ ਕੇ ਕੰਨ ਹਲਾਉਂਦਾ ਤੇ ਸੁੰਡ ਲਮਕਾ ਕੇ ਖਲੋ ਜਾਂਦਾ। ਉਸ ਦੇ ਦੋ ਦੰਦ ਉਸ ਦੇ ਕਾਲੇ ਸਰੀਰ ਵਿਚ ਇਉਂ ਦਿਸਦੇ ਜਿਸ ਤਰ੍ਹਾਂ ਕਾਲੇ ਬਦਲਾਂ ਵਿਚ ਚਿੱਟੇ ਹੰਸਾਂ ਦੀ ਦੂਹਰੀ ਕਤਾਰ।

"ਕੀੜੀਆਂ ਇਨ੍ਹਾਂ ਦਮਕੌੜਿਆਂ ਦੀ ਬਰਬਾਦੀ ਵੇਖ ਬਹੁਤ ਦੁਖੀ ਹੋਈਆਂ ਤੇ ਹਜ਼ਾਰਾਂ ਮਰ ਵੀ ਗਈਆਂ। ਅਖ਼ੀਰ ਤੰਗ ਆ ਕੇ ਕਹਿਣ ਲੱਗੀਆਂ, 'ਕੀ ਇਸ ਬਦਮਾਸ਼ ਹਾਥੀ ਦੀਆਂ ਵਹਿਸ਼ਤ-ਭਰੀਆਂ ਖੇਡਾਂ ਨਾਲ ਅਸੀਂ ਇਸੇ ਤਰ੍ਹਾਂ ਮਰਦੀਆਂ ਰਹਾਂਗੀਆਂ ?' ਉਨ੍ਹਾਂ ਨੇ ਆਪਣੀਆਂ ਕੀੜੀਆਂ ਦੀ ਮੌਤ ਦਾ ਬਦਲਾ ਲੈਣ ਲਈ ਇਕ ਡੈਪੂਟੇਸ਼ਨ ਭੇਜਣਾ ਚਾਹਿਆ ਅਤੇ ਆਪਣੇ ਵਿਚੋਂ ਸਤ ਸਿਆਣੀਆਂ ਕੀੜੀਆਂ ਚੁਣ ਕੇ ਹਾਥੀ ਕੋਲ ਭੇਜੀਆਂ।

"ਕੀੜੀਆਂ ਇਕੋ ਕਤਾਰ ਵਿਚ ਟੁਰਦੀਆਂ ਗਈਆਂ ਤੇ ਉਸ ਰੁਖ ਕੋਲ ਪਹੁੰਚੀਆਂ, ਜਿਸ ਦਾ ਸਹਾਰਾ ਲੈ ਕੇ ਉਹ ਹਾਥੀਆਂ ਦਾ ਰਾਜਾ ਖਲੋਤਾ ਸੀ। ਉਹ ਰੁਖ ਤੇ ਚੜ੍ਹ ਗਈਆਂ ਅਤੇ ਉਨ੍ਹਾਂ ਨੇ

ਉਸ ਦੇ ਕੰਨ ਕੋਲ ਪਹੁੰਚ ਕੇ ਕਿਹਾ, 'ਮਹਾਰਾਜ ! ਕੀੜੀਆਂ ਨੇ ਸਾਨੂੰ ਤੁਹਾਡੇ ਕੋਲੋਂ ਆਪਣੀ ਕੁੱਲ ਦੀਆਂ ਹਜ਼ਾਰਾਂ ਕੀੜੀਆਂ ਦੀ ਮੌਤ ਦਾ ਹਰਜਾਨਾ ਮੰਗਣ ਲਈ ਭੇਜਿਆ ਹੈ। ਜੇ ਤੁਸੀਂ ਨਹੀਂ ਦਿਓਗੇ ਤਾਂ ਯੁਧ ਬਿਨਾਂ ਹੋਰ ਕੋਈ ਰਾਹ ਨਹੀਂ ਹੋਵੇਗਾ !'

"ਇਹ ਸੁਣ ਕੇ ਹਾਥੀ ਨੇ ਕੀੜੀਆਂ ਦੀ ਕਤਾਰ ਵਲ ਤਕਿਆ ਤੇ ਦਿਲ ਵਿਚ ਕਹਿਣ ਲਗਾ, 'ਵਾਹ, ਕੀ ਕਹਿਣੇ ! ਇਹ ਕੀੜੀਆਂ ਸਾਡਾ ਕੀ ਵਿਗਾੜ ਲੈਣਗੀਆਂ।' ਉਸ ਨੇ ਸੁੰਡ ਵਿਚ ਪਾਣੀ ਭਰ ਕੇ ਉਨ੍ਹਾਂ ਤੇ ਸੁਟਿਆ ਤੇ ਉਨ੍ਹਾਂ ਨੂੰ ਉਥੇ ਹੀ ਮਾਰ ਦਿਤਾ।

"ਜਦ ਹੋਰ ਕੀੜੀਆਂ ਨੇ ਆਪਣੀਆਂ ਸਾਥਣਾਂ ਦੀ ਮੌਤ ਦੀ ਖ਼ਬਰ ਸੁਣੀ ਤਾਂ ਗੁਸੇ ਨਾਲ ਲਾਲ ਹੋ ਗਈਆਂ। ਰਾਤ ਵੇਲੇ ਲਖਾਂ ਕੀੜੀਆਂ ਇਕੱਠੀਆਂ ਹੋਈਆਂ ਤੇ ਸੁਤੇ ਹੋਏ ਹਾਥੀਆਂ ਦੇ ਪੈਰਾਂ ਤੇ ਤਲੀਆਂ ਨੂੰ ਡਸਣ ਲਗ ਪਈਆਂ। ਦਿਨ ਨਿਕਲਦਿਆਂ ਹੀ ਹਾਥੀ ਉੱਠਣ ਲਗੇ, ਪਰ ਉਨ੍ਹਾਂ ਦੇ ਪੈਰ ਸਖ਼ਤ ਜ਼ਖ਼ਮੀ ਹੋ ਚੁਕੇ ਸਨ। ਉਹ ਦਰਦ ਤੇ ਗੁਸੇ ਨਾਲ ਬਣ ਵਿਚ ਇਧਰ ਉਧਰ ਭੱਜਣ ਲਗ ਪਏ ਅਤੇ ਦਮਕੌੜਿਆਂ ਨੂੰ ਤਬਾਹ ਕਰਨ ਲਗੇ, ਪਰ ਉਹ ਕੀੜੀਆਂ ਦਾ ਕੁਝ ਨਾ ਵਿਗਾੜ ਸਕੇ, ਕਿਉਂ ਜੋ ਉਹ ਧਰਤੀ ਵਿਚ ਬਹੁਤ ਹੇਠਾਂ ਚਲੀਆਂ ਗਈਆਂ ਹੋਈਆਂ ਸਨ।

"ਹਾਥੀ ਜਿਉਂ ਜਿਉਂ ਭਜਦੇ, ਉਨ੍ਹਾਂ ਦੇ ਪੈਰ ਸਗੋਂ ਹੋਰ ਜ਼ਖ਼ਮੀ ਹੋਈ ਜਾਂਦੇ। ਅਖ਼ੀਰ ਉਹ ਤੰਗ ਆ ਗਏ ਤੇ ਕੀੜੀਆਂ ਨਾਲ ਸੁਲਾਹ ਕਰਨ ਦੀ ਸਲਾਹ ਕਰਨ ਲਗੇ। ਉਨ੍ਹਾਂ ਕੀੜੀਆਂ ਨੂੰ ਮਿਲਣ ਦਾ ਯਤਨ ਕੀਤਾ, ਪਰ ਉਨ੍ਹਾਂ ਨੂੰ ਕੋਈ ਕੀੜੀ ਨਾ ਮਿਲੀ, ਜਿਸ ਨਾਲ ਉਹ ਗਲ ਬਾਤ ਕਰਦੇ। ਅਖ਼ੀਰ ਉਨ੍ਹਾਂ ਨੇ ਇਕ ਚੂਹੀ ਨੂੰ ਸੁਲਾਹ ਦਾ ਸੰਦੇਸ਼ ਦੇ ਕੇ ਭੇਜਿਆ। ਉਹ ਚੂਹੀ ਧਰਤੀ ਵਿਚ ਕੀੜੀਆਂ ਕੋਲ ਗਈ ਅਤੇ ਉਨ੍ਹਾਂ ਨੂੰ ਹਾਥੀਆਂ ਦਾ ਸੁਨੇਹਾ ਦਿਤਾ। ਕੀੜੀਆਂ ਨੇ ਕਿਹਾ, 'ਜਦ ਤਾਈਂ ਹਾਥੀ

ਆਪਣੇ ਰਾਜੇ ਨੂੰ ਸਾਡੇ ਹਵਾਲੇ ਨਹੀਂ ਕਰਨਗੇ, ਅਸੀਂ ਬਿਲਕੁਲ ਸੁਲਾਹ ਨਹੀਂ ਕਰਾਂਗੀਆਂ। ਅਸੀਂ ਉਸ ਮੂਰਖ ਨੂੰ ਮਾਰ ਕੇ ਆਪਣੀਆਂ ਲਖਾਂ ਕੀੜੀਆਂ ਦੀ ਮੌਤ ਦਾ ਬਦਲਾ ਲਵਾਂਗੀਆਂ।' ਚੂਹੀ ਨੇ ਹਾਥੀਆਂ ਨੂੰ ਆ ਕੇ ਇਹ ਉਤਰ ਸੁਣਾ ਦਿਤਾ ਅਤੇ ਹਾਥੀਆਂ ਨੇ ਆਪਣੀ ਲਾਚਾਰੀ ਵੇਖ ਕੇ ਹਾਰ ਮੰਨ ਲਈ।

"ਹਾਥੀਆਂ ਦਾ ਰਾਜਾ ਸਿਰ ਤੇ ਕੰਨ ਹੇਠਾਂ ਕੀਤੇ ਆਪਣੇ ਆਪ ਨੂੰ ਕੀੜੀਆਂ ਦੇ ਹਵਾਲੇ ਕਰਨ ਲਈ ਇਕੱਲਾ ਬਣ ਵਿਚ ਗਿਆ। ਕੀੜੀਆਂ ਨੇ ਸ਼ਾਮੀ ਦੀ ਵੇਲ ਨੂੰ ਕਿਹਾ, 'ਇਸ ਬਦਮਾਸ਼ ਨੂੰ ਫੜ ਲੈ, ਨਹੀਂ ਤਾਂ ਅਸੀਂ ਤੇਰੀਆਂ ਜੜ੍ਹਾਂ ਚੱਟ ਚੱਟ ਕੇ ਤੈਨੂੰ ਨਾਸ ਕਰ ਦੇਵਾਂਗੀਆਂ।' ਉਹ ਵੇਲ ਹਾਥੀ ਦੇ ਇਰਦ ਗਿਰਦ ਲਿਪਟ ਗਈ ਤੇ ਹਾਥੀ ਚੰਗੀ ਤਰ੍ਹਾਂ ਜਕੜਿਆ ਗਿਆ।

"ਇਹ ਵੇਖ ਲਖਾਂ ਕੀੜੀਆਂ ਨੇ ਹਾਥੀ ਨੂੰ ਮਿਟੀ ਵਿਚ ਦਬਾ ਦਿਤਾ ਅਤੇ ਉਹ ਇਕ ਪਹਾੜੀ ਵਾਂਗੂੰ ਦਿਸਣ ਲਗ ਪਿਆ। ਕੀੜੇ ਮਕੌੜੇ ਉਸ ਦਾ ਮਾਸ ਖਾਣ ਲਗ ਪਏ ਅਤੇ ਉਸ ਦੇ ਦੰਦਾਂ ਤੋਂ ਬਿਨਾਂ ਉਸ ਦੇ ਸਰੀਰ ਦਾ ਕੁਝ ਨਾ ਬਚਿਆ। ਇਸ ਤੋਂ ਮਗਰੋਂ ਕੀੜੀਆਂ ਆਰਾਮ ਨਾਲ ਬਣ ਵਿਚ ਰਹਿਣ ਲਗੀਆਂ ਅਤੇ ਹਾਥੀਆਂ ਨੇ ਇਕ ਹੋਰ ਰਾਜਾ ਚੁਣ ਲਿਆ।

"ਹੁਣ ਰਾਜ ਕੁਮਾਰੀ ਜੀ ! ਤੁਸੀਂ ਉਤਰ ਦਿਓ ਕਿ ਇਸ ਕਹਾਣੀ ਦਾ ਸਿੱਟਾ ਕੀ ਨਿਕਲਿਆ ?"

ਇਹ ਆਖ ਭਗੀਰਥ ਚੁਪ ਹੋ ਗਿਆ। ਰਾਜ ਕੁਮਾਰੀ ਪਲ ਭਰ ਸੋਚਣ ਮਗਰੋਂ ਕਹਿਣ ਲਗੀ, "ਨਿਰਬਲ ਮਿਲ ਕੇ ਵੀ ਤਕੜੇ ਦਾ ਮੁਕਾਬਲਾ ਨਹੀਂ ਕਰ ਸਕਦੇ। ਹਾਥੀ ਅਖ਼ੀਰ ਹਾਥੀ ਹੈ ਤੇ ਕੀੜੀ ਅਖ਼ੀਰ ਕੀੜੀ। ਪ੍ਰੰਤੂ ਬਲਵਾਨ ਦੇ ਬਲ ਦਾ ਅੰਦਾਜ਼ਾ ਉਸ ਦੀ ਕਿਸੇ ਕਮਜ਼ੋਰੀ ਤੋਂ ਲਾਇਆ ਜਾ ਸਕਦਾ ਹੈ। ਜੇ ਹਾਥੀ

ਆਪਣੀ ਕਮਜ਼ੋਰੀ ਨੂੰ ਜਾਣਦੇ ਹੁੰਦੇ ਤਾਂ ਆਪਣੇ ਪੈਰ ਬਚਾ ਲੈਂਦੇ ਤੇ ਕੀੜੀਆਂ ਦਾ ਮਖ਼ੌਲ ਉਡਾਂਦੇ । ਇਕ ਹਾਥੀ ਸਾਰੀ ਦੁਨੀਆਂ ਦੀਆਂ ਕੀੜੀਆਂ ਲਈ ਬਥੇਰਾ ਹੈ ।"

ਇਹ ਆਖ ਰਾਜ ਕੁਮਾਰੀ ਉਠੀ ਤੇ ਰਾਜੇ ਨੂੰ ਦੁਖ-ਭਰੀ ਨਜ਼ਰ ਨਾਲ ਵੇਖਦੀ ਹੋਈ ਚਲੀ ਗਈ । ਰਾਜਾ ਤੇ ਭਗੀਰਥ ਚੁਪ ਚਾਪ ਵਾਪਸ ਆ ਗਏ ।



# ਮ੍ਰਿਗ ਛਾਇਆ

ਰਾਜੇ ਨੇ ਭਗੀਰਥ ਨੂੰ ਕਿਹਾ, 'ਮਿਤ੍ਰ ! ਜੇ ਮੈਂ ਪ੍ਰੇਮ ਤੇ ਲੋਭ ਨਾਲ ਅੰਨ੍ਹਾ ਨਹੀਂ ਤਾਂ ਮੈਨੂੰ ਪਰਤੱਖ ਦਿਸ ਰਿਹਾ ਹੈ ਕਿ ਰਾਜ ਕੁਮਾਰੀ ਮੇਰੇ ਤੇ ਦਯਾ ਕਰਨ ਦੀ ਚਾਹਵਾਨ ਹੈ, ਪਰ ਮੇਰੇ ਬਾਰਾਂ ਦਿਨ ਅਜਾਈਂ ਚਲੇ ਗਏ ਤੇ ਕੇਵਲ ਨੌਂ ਦਿਨ ਪਿਛੇ ਰਹਿ ਗਏ ਹਨ। ਵੇਖੀਂ ਭਗੀਰਥ ! ਕਿਤੇ ਅਜਿਹਾ ਨਾ ਹੋਵੇ ਕਿ ਮੇਰੀ ਪ੍ਰੇਮਕਾ ਮੈਨੂੰ ਨਾ ਮਿਲੇ। ਹੁਣ ਤਾਂ ਇਹ ਤਸਵੀਰ ਵੀ ਮੈਨੂੰ ਤਸੱਲੀ ਨਹੀਂ ਦਿੰਦੀ। ਹੁਣ ਰਾਜ ਕੁਮਾਰੀ ਦਾ ਮੁਖੜਾ ਇਸ ਤਸਵੀਰ ਨਾਲ ਨਹੀਂ ਮਿਲਦਾ ਜਾਪਦਾ ਅਤੇ ਹੁਣ ਇਹ ਘ੍ਰਿਣਾ ਨਾਲ ਮੇਰੀ ਵਲ ਤਕਦੀ ਹੈ। ਪਰ ਰਾਜ ਕੁਮਾਰੀ ਆਪ ਮੇਰੇ ਵਲ ਪ੍ਰੇਮ-ਭਰੀਆਂ ਨਜ਼ਰਾਂ ਨਾਲ ਵੇਖਦੀ ਹੈ । ਪਤਾ ਨਹੀਂ ਇਸ ਤਸਵੀਰ ਨਾਲ ਮੈਂ ਵਿਯੋਗ ਦੀਆਂ ਘੜੀਆਂ ਕਿਸ ਤਰ੍ਹਾਂ ਪੂਰੀਆਂ ਕਰਾਂਗਾ !"

ਉਸ ਨੇ ਥਕਿਆਂ ਟੁਟਿਆਂ ਸਾਰੀ ਰਾਤ ਤਸਵੀਰ ਵੇਖ ਕੇ ਕਟੀ। ਦਿਨ ਭਗੀਰਥ ਨਾਲ ਗਲਾਂ ਬਾਤਾਂ ਵਿਚ ਲੰਘਿਆ ਤੇ ਸ਼ਾਮ ਨੂੰ ਦੋਵੇਂ ਦਰਬਾਰ ਵਿਚ ਪੁਜੇ। ਰਾਜ ਕੁਮਾਰੀ ਖਟੇ ਰੰਗ ਦੀ ਸਾੜ੍ਹੀ ਪਾਈ ਪੂਰੀ ਸ਼ਾਨ ਨਾਲ ਸਿਰ ਤੇ ਤਾਜ ਰਖੀ ਆਪਣੇ ਸਿੰਘਾਸਨ ਤੇ ਬਰਾਜਮਾਨ ਸੀ। ਉਸ ਨੇ ਨਸ਼ੀਲੇ ਨੈਨਾਂ ਨਾਲ ਮੁਸਕਰਾ ਕੇ ਰਾਜੇ ਵਲ ਵੇਖਿਆ। ਰਾਜਾ ਬਿਨ ਪੀਤੇ ਹੀ ਮਸਤੀ ਵਿਚ ਹਿਲੋਰੇ ਲੈਣ ਲਗਾ ਤੇ ਇਸੇ ਹਾਲਤ ਵਿਚ ਇਕ ਸੰਦਲੀ ਤੇ ਬੈਠ ਗਿਆ । ਭਗੀਰਥ ਨੇ ਅਗੇ ਵਧ ਕੇ ਆਖਿਆ—

"ਰਾਜ ਕੁਮਾਰੀ ਜੀ ! ਇਕ ਵਾਰੀ ਦੀ ਗਲ ਹੈ ਕਿ ਇਕ ਫ਼ੌਜ ਦਾ ਅਫ਼ਸਰ ਇਕ ਰੇਤਲੇ ਮੈਦਾਨ ਵਿਚੋਂ ਲੰਘ ਰਿਹਾ ਸੀ। ਟੁਰਦਿਆਂ ਟੁਰਦਿਆਂ ਉਸ ਨੂੰ ਸਾਹਮਣੇ ਕੁਝ ਵਿਥ ਤੇ ਇਕ ਸੁੰਦਰ ਸ਼ਹਿਰ ਦੀ ਕੰਧ ਦਿਸੀ, ਜਿਸ ਦੇ ਨਾਲ ਹੀ ਇਕ ਨੀਲੇ ਰੰਗ ਦੀ ਝੀਲ ਆਪਣੀ ਝਲਕ ਦਿਖਾ ਰਹੀ ਸੀ।

"ਉਹ ਹੈਰਾਨ ਹੋ ਗਿਆ। ਉਸ ਦੇ ਮਨ ਵਿਚ ਉਸ ਸ਼ਹਿਰ ਨੂੰ ਵੇਖਣ ਤੇ ਉਸ ਝੀਲ ਦਾ ਅੰਮ੍ਰਿਤ ਚੱਖਣ ਦੀ ਤੀਬਰ ਇਛਾ ਪੈਦਾ ਹੋਈ ਤੇ ਉਹ ਊਂਠ ਲੈ ਕੇ ਉਸੇ ਪਾਸੇ ਵਲ ਟੁਰ ਪਿਆ। ਪਰ ਉਥੇ ਉਹ ਨਾ ਪਹੁੰਚ ਸਕਿਆ। ਇਕ ਅੱਖ ਦੇ ਫੇਰ ਵਿਚ ਹੀ ਉਹ ਸਭ ਕੁਝ ਉਸ ਦੀਆਂ ਅੱਖਾਂ ਅਗੋਂ ਅਲੋਪ ਹੋ ਗਿਆ ਅਤੇ ਉਹ ਇਕੱਲਾ ਰਹਿ ਗਿਆ। ਹਰ ਪਾਸੇ ਰੇਤ ਹੀ ਰੇਤ ਤੇ ਸਿਰ ਤੇ ਸੂਰਜ ਸੀ, ਨਾ ਕੋਈ ਸ਼ਹਿਰ ਸੀ ਤੇ ਨਾ ਝੀਲ। ਉਹ ਦਿਲ ਵਿਚ ਕਹਿਣ ਲਗਾ, 'ਅਜੀਬ ਗਲ ਹੈ ! ਮੈਂ ਆਪਣਾ ਸਾਰਾ ਧਨ ਖ਼ਰਚ ਕੇ ਵੀ ਇਹ ਸ਼ਹਿਰ ਜ਼ਰੂਰ ਪ੍ਰਾਪਤ ਕਰਾਂਗਾ।' ਕਾਫ਼ਲੇ ਵਿਚੋਂ ਇਕ ਨੇ ਆਖਿਆ, 'ਸਰਕਾਰ ! ਇਹ ਸਭ ਕੁਝ ਮ੍ਰਿਗ ਛਾਇਆ ਤੇ ਧੋਖਾ ਹੈ; ਇਸ ਰੇਗਿਸਤਾਨ ਵਿਚ ਨਾ ਕੋਈ ਸ਼ਹਿਰ ਹੈ ਤੇ ਨਾ ਝੀਲ।'

"ਪਰ ਉਸ ਨੇ ਨਾ ਮੰਨਿਆਂ ਅਤੇ ਉਥੇ ਹੀ ਡੇਰਾ ਜਮਾ ਲਿਆ। ਦੂਜੇ ਦਿਨ ਤਕ ਉਡੀਕਿਆ। ਉਹ ਆਪਣੇ ਤੇਜ਼ ਰਫ਼ਤਾਰ ਚਲਣ ਵਾਲੇ ਊਂਠ ਤੇ ਚੜ੍ਹ ਕੇ ਇਧਰ ਉਧਰ ਭਟਕਦਾ ਰਿਹਾ ਪਰ ਉਸ ਸ਼ਹਿਰ ਤੇ ਝੀਲ ਦਾ ਕੋਈ ਪਤਾ ਨਾ ਮਿਲਿਆ।

"ਉਸ ਨੇ ਆਪਣਾ ਸਫ਼ਰ ਮੁਲਤਵੀ ਕਰ ਦਿਤਾ ਅਤੇ ਉਥੇ ਰੇਗਿਸਤਾਨ ਵਿਚ ਹੀ ਰਹਿਣ ਲਗ ਪਿਆ। ਉਹ ਰੋਜ਼ ਉਸ ਸ਼ਹਿਰ ਤੇ ਝੀਲ ਦੀ ਭਾਲ ਵਿਚ ਮਾਰਿਆ ਮਾਰਿਆ ਫਿਰਦਾ। ਜਿਨੀ ਉਸ ਨੂੰ ਇਨ੍ਹਾਂ ਥਾਵਾਂ ਦੀ ਭਾਲ ਵਿਚ ਅਸੱਫ਼ਲਤਾ ਹੁੰਦੀ, ਓਨੀ ਹੀ ਉਸ ਦੀ ਖ਼ਾਹਸ਼ ਵਧਦੀ ਜਾਂਦੀ, ਇਥੋਂ ਤਾਈਂ ਕਿ ਉਹ ਸੰਸਾਰ

ਦੀਆਂ ਸਭ ਵਸਤਾਂ ਤੋਂ ਬੇ-ਖ਼ਬਰ ਹੋ ਗਿਆ।

"ਜਦ ਉਸ ਦੇ ਸਾਕਾਂ ਸਰਬੰਧੀਆਂ ਨੂੰ ਇਸ ਗਲ ਦੀ ਖ਼ਬਰ ਹੋਈ ਤਾਂ ਉਹ ਉਸ ਕੋਲ ਗਏ ਤੇ ਕਹਿਣ ਲਗੇ, 'ਤੂੰ ਇਥੇ ਬੈਠਾ ਕੀ ਕਰਦਾ ਹੈਂ ? ਐਵੇਂ ਸ਼ੁਦਾਈ ਨਾ ਬਣ, ਕੀ ਤੂੰ ਜਾਣਦਾ ਨਹੀਂ ਕਿ ਤੂੰ ਇਸ ਵਹਿਮ ਪਿਛੇ ਆਪਣਾ ਵਕਤ ਤੇ ਧਨ ਐਵੇਂ ਅਜਾਈਂ ਗਵਾ ਰਿਹਾ ਹੈਂ ?'

"ਉਸ ਨੇ ਉਤਰ ਦਿਤਾ, 'ਅੱਖਾਂ ਦੀ ਗਵਾਹੀ ਅਗੇ ਤੁਹਾਡੇ ਇਨ੍ਹਾਂ ਸ਼ਬਦਾਂ ਦਾ ਕੀ ਅਰਥ ਹੋ ਸਕਦਾ ਹੈ ? ਕੀ ਮੈਂ ਆਪਣੀਆਂ ਅੱਖਾਂ ਨਾਲ ਇਸ ਸ਼ਹਿਰ ਤੇ ਝੀਲ ਨੂੰ ਨਹੀਂ ਵੇਖਿਆ ? ਇਹ ਧੋਖਾ ਕਿਸ ਤਰ੍ਹਾਂ ਹੋ ਸਕਦਾ ਹੈ ?'

"ਉਸ ਦੇ ਸਰਬੰਧੀ ਇਹ ਸੁਣ ਕੇ ਗੁਸੇ ਨਾਲ ਕਹਿਣ ਲਗੇ, 'ਮੂਰਖ ! ਇਹ ਧੋਖਾ ਹੈ !'

"ਉਹ ਬੋਲਿਆ, 'ਜੇ ਇਹ ਮ੍ਰਿਗ ਛਾਇਆ ਹੀ ਹੈ ਤਾਂ ਮੈਨੂੰ ਇਹ ਦਿਸਦਾ ਕਿਉਂ ਹੈ ? ਮੈਨੂੰ ਜ਼ਰਾ ਖੋਲ੍ਹ ਕੇ ਦਸੋ !'

"ਉਸ ਦੇ ਸਰਬੰਧੀ ਉਸ ਨੂੰ ਕੁਝ ਨਾ ਦਸ ਸਕੇ ਅਤੇ ਮੰਦਾ ਭਲਾ ਆਖਦੇ ਹੋਏ ਉਸ ਦੀ ਮੂਰਖਤਾ ਤੇ ਮਖ਼ੌਲ ਉਡਾਂਦੇ ਉਸ ਨੂੰ ਓਥੇ ਹੀ ਛਡ ਆਪ ਪਰਤ ਆਏ।

"ਉਹ ਉਸੇ ਤਰ੍ਹਾਂ ਉਥੇ ਡੇਰਾ ਜਮਾਈ ਆਪਣਾ ਧਨ ਤੇ ਸਮਾਂ ਸ਼ਹਿਰ ਦੀ ਭਾਲ ਵਿਚ ਅਜਾਈਂ ਗਵਾਂਦਾ ਰਿਹਾ। ਅੰਤ ਉਸ ਦੀ ਦੌਲਤ ਮੁਕ ਗਈ, ਊਠ ਮਰ ਗਏ ਅਤੇ ਆਪ ਵੀ ਉਥੇ ਹੀ ਚਲ ਵਸਿਆ। ਸੂਰਜ ਨੇ ਉਸ ਦੀਆਂ ਹੱਡੀਆਂ ਸਫ਼ੈਦ ਕਰ ਦਿਤੀਆਂ।

"ਇਹ ਕਹਾਣੀ ਦੂਰ ਦੂਰ ਦੇ ਲੋਕਾਂ ਨੂੰ ਪਤਾ ਲਗ ਗਈ। ਲੋਕ ਆਖਣ ਲਗੇ, 'ਇਸ ਵਿਚ ਕਿਹੜੀ ਹੈਰਾਨੀ ਵਾਲੀ ਗੱਲ ਹੈ, ਰੇਗਿਸਤਾਨ ਦੀ ਗਰਮੀ ਨੇ ਉਸ ਨੂੰ ਸ਼ੁਦਾਈ ਬਣਾ ਦਿਤਾ ਸੀ।'

"ਪਰ ਉਸ ਦੇ ਸਾਕਾਂ ਨੇ ਆਖਿਆ, 'ਫਿਟੇ ਮੂੰਹ ਉਸ ਸ਼ੁਦਾਈ

ਦੇ, ਜਿਸ ਨੇ ਆਪਣੀ ਮੂਰਖਤਾ ਨਾਲ ਅਸਾਂ ਸਾਰਿਆਂ ਨੂੰ ਨਾਸ ਕਰ ਦਿਤਾ !'

"ਇਕ ਸਾਧੂ ਨੇ ਇਹ ਕਹਾਣੀ ਸੁਣੀ ਤਾਂ ਹੱਸ ਕੇ ਕਹਿਣ ਲਗਾ, 'ਮ੍ਰਿਗ ਛਾਇਆ ਤੇ ਧੋਖੇ ਦੀ ਲਗਨ ਸਭਨਾਂ ਲਈ ਵਿਸ਼ ਹੈ। ਇਹ ਤਾਂ ਉਹੋ ਗਲ ਹੋਈ ਨਾ, ਅਖੇ ਮਿੱਟੀ ਦੀ ਗਾਗਰ ਲੋਟੇ ਨੂੰ ਤਾਹਨਾ ਦੇਂਦੀ ਹੈ–ਲੱਖ ਲਾਹਨਤ ਤੇਰੇ ਤੇ, ਕੀ ਤੂੰ ਆਪਣੇ ਆਪ ਨੂੰ ਮਿੱਟੀ ਦਾ ਸਮਝਦਾ ਹੈਂ ?'

"ਹੁਣ ਰਾਜ ਕੁਮਾਰੀ ਜੀ ! ਤੁਸੀਂ ਉਤਰ ਦਿਓ, ਕਿ ਇਸ ਸਾਧੂ ਦੇ ਇਨ੍ਹਾਂ ਸ਼ਬਦਾਂ ਦੇ ਕੀ ਅਰਥ ਹਨ ?"

ਏਨਾ ਆਖ ਭਗੀਰਥ ਚੁਪ ਹੋ ਗਿਆ। ਰਾਜ ਕੁਮਾਰੀ ਬੋਲੀ, "ਉਸ ਫ਼ੌਜੀ ਅਫ਼ਸਰ ਦੇ ਸਾਕਾਂ ਨੇ ਉਸ ਤੇ ਸ਼ੁਦਾਈ-ਪੁਣੇ ਦਾ ਦੋਸ਼ ਲਾਇਆ, ਕਿਉਂ ਜੋ ਉਸ ਨੇ ਮ੍ਰਿਗ ਛਾਇਆ ਨੂੰ ਇਕ ਸਚਾਈ ਸਮ-ਝਿਆ, ਪਰ ਉਹ ਇਹ ਨਾ ਜਾਣ ਸਕੇ ਕਿ ਉਹ ਆਪ ਵੀ ਇਸ ਦੁਨੀਆਂ ਤੇ ਉਸ ਦੀ ਖ਼ਤਮ ਹੋ ਜਾਣ ਵਾਲੀ ਧਨ ਦੌਲਤ ਨੂੰ ਇਕ ਸਚਾਈ ਸਮਝ ਕੇ ਉਸੇ ਵਾਂਗ ਉਸ ਦਾ ਪਿਛਾ ਕਰਨ ਦੇ ਕਾਰਨ ਘਟ ਮੂਰਖ ਨਹੀਂ। ਇਹ ਸੰਸਾਰ ਇਕ ਮ੍ਰਿਗ ਛਾਇਆ ਤੇ ਧੋਖੇ ਤੋਂ ਬਿਨਾਂ ਕੀ ਹੈ ? ਇਸੇ ਲਈ ਇਨ੍ਹਾਂ ਦੀ ਮਿਸਾਲ ਮਿਟੀ ਦੇ ਭਾਂਡਿਆਂ ਵਾਂਗੂ ਹੈ, ਜਿਸ ਵਿਚ ਗਾਗਰ ਲੋਟੇ ਨੂੰ ਤਾਹਨੇ ਦਿੰਦੀ ਹੈ।"

ਇਹ ਆਖ ਰਾਜ ਕੁਮਾਰੀ ਉਠੀ ਤੇ ਦਰਦ-ਭਰੇ ਨੈਨਾਂ ਨਾਲ ਰਾਜੇ ਵੱਲ ਤਕਦੀ ਹੋਈ ਚਲੀ ਗਈ। ਰਾਜਾ ਤੇ ਭਗੀਰਥ ਚੁਪ ਚਾਪ ਵਾਪਸ ਆ ਗਏ।

* * *

## ਲਾਲ ਬੁੱਲ੍ਹ

"ਰਾਜੇ ਨੇ ਭਗੀਰਥ ਨੂੰ ਕਿਹਾ, "ਮਿੱਤ੍ਰ ! ਇਹ ਦਿਨ ਵੀ ਬਰਬਾਦ ਹੋ ਗਿਆ ਅਤੇ ਹੁਣ ਕੇਵਲ ਅੱਠ ਦਿਨ ਬਾਕੀ ਰਹਿ ਗਏ। ਵਿਯੋਗ ਦੀਆਂ ਘੜੀਆਂ ਖ਼ਤਰਨਾਕ ਹੋ ਰਹੀਆਂ ਹਨ। ਹੁਣ ਤਾਂ ਤਸਵੀਰ ਦੀ ਚਮਕ ਵੀ ਚੰਨ ਦੀ ਰੋਸ਼ਨੀ ਵਾਂਗ ਫਿੱਕੀ ਪੈ ਰਹੀ ਹੈ ਅਤੇ ਮੇਰੀ ਆਤਮਾ ਨੂੰ ਹਨੇਰੇ ਵਿਚ ਛੱਡ ਜਾਣ ਦੀ ਧਮਕੀ ਦਿੰਦੀ ਹੈ ।"

ਉਸ ਨੇ ਸਾਰੀ ਰਾਤ ਬੇਚੈਨੀ ਨਾਲ ਗੁਜ਼ਾਰੀ । ਦਿਨ ਬਾਗ਼ ਵਿਚ ਟਹਿਲਦਿਆਂ ਤੇ ਭਗੀਰਥ ਨਾਲ ਗੱਲਾਂ ਕਰਦਿਆਂ ਕੱਟਿਆ ਤੇ ਸ਼ਾਮ ਨੂੰ ਦੋਵੇਂ ਫਿਰ ਦਰਬਾਰ ਵਿਚ ਪੁਜੇ । ਰਾਜ ਕੁਮਾਰੀ ਸੁੰਦਰ ਲਿਬਾਸ ਵਿਚ ਹੀਰੇ ਜਵਾਹਰਾਂ ਨਾਲ ਲਹਿ ਲਹਿ ਕਰਦੀ ਆਪਣੇ ਸਿੰਘਾਸਨ ਤੇ ਬਰਾਜਮਾਨ ਸੀ। ਰਾਜੇ ਵੱਲ ਤੱਕ ਕੇ ਉਸ ਦਾ ਦਿਲ ਧੜਕਣ ਲੱਗ ਪਿਆ । ਰਾਜਾ ਉਸ ਦੀ ਸੁੰਦਰਤਾ ਵਿਚ ਮਸਤ ਇਕ ਸੰਦਲੀ ਤੇ ਬੈਠ ਗਿਆ ਤੇ ਭਗੀਰਥ ਨੇ ਅੱਗੇ ਵਧ ਕੇ ਆਖਿਆ–

"ਰਾਜ ਕੁਮਾਰੀ ਜੀ ! ਕਿਸੇ ਨਗਰੀ ਦਾ ਰਾਜਾ ਸੀ, ਜਿਸ ਨੂੰ ਸੰਸਾਰ ਭਰ ਦੀਆਂ ਅਨਮੋਲ ਤੇ ਘਟ ਮਿਲਣ ਵਾਲੀਆਂ ਚੀਜ਼ਾਂ ਇਕੱਠੀਆਂ ਕਰਨ ਦਾ ਚੱਅ ਸੀ ਅਤੇ ਉਹ ਹਰ ਕੀਮਤ ਤੇ ਉਨ੍ਹਾਂ ਨੂੰ ਮੁਲ ਲੈ ਲਿਆ ਕਰਦਾ ਸੀ। ਉਸ ਦੇ ਮਹਿਲ ਵਿਚ ਸੰਸਾਰ ਭਰ ਦੇ ਵਣਜਾਰੇ ਇਸ ਤਰ੍ਹਾਂ ਆਉਂਦੇ ਜਿਸ ਤਰ੍ਹਾਂ ਦਰਿਆ ਸਮੁੰਦਰ ਵਿਚ ਡਿਗਦੇ ਹਨ। ਇਕ ਦਿਨ ਇਕ ਵਣਜਾਰਾ ਆਇਆ ਤੇ ਰਾਜੇ ਨੂੰ ਕਹਿਣ

ਲੱਗਾ, 'ਮਹਾਰਾਜ! ਮੈਂ ਆਪ ਲਈ ਇਕ ਅਜਿਹੀ ਵਸਤੂ ਲਿਆਇਆ ਹਾਂ, ਜਿਹੜੀ ਸੁੰਦਰਤਾ ਵਿਚ ਆਪਣੀ ਮਿਸਾਲ ਆਪ ਹੈ। ਮੈਂ ਆਪ ਦੀ ਖੁਲ੍ਹ-ਦਿਲੀ ਨੂੰ ਜਾਣਦਿਆਂ ਆਪਣੀ ਜਾਨ ਖ਼ਤਰੇ ਵਿਚ ਪਾ ਕੇ ਇਹ ਚੀਜ਼ ਲੱਭੀ ਹੈ।'

"ਇਹ ਆਖ ਕੇ ਉਸ ਨੇ ਆਪਣੇ ਸੰਦੂਕ ਵਿਚੋਂ ਇਕ ਹਾਥੀ ਦੰਦ ਦਾ ਬਣਿਆ ਹੋਇਆ ਬਰਫ਼ ਵਾਂਗ ਸਫ਼ੈਦ ਪਿਆਲਾ ਕੱਢਿਆ, ਜਿਸ ਦੇ ਕੰਢੇ ਲਹੂ ਵਾਂਗੂੰ ਲਾਲ ਸਨ। ਉਹ ਵਣਜਾਰਾ ਕਹਿਣ ਲੱਗਾ, 'ਇਹ ਉਹ ਪਿਆਲਾ ਹੈ ਜਿਸ ਵਿਚ ਲੰਕਾ ਦੇ ਰਾਜੇ ਦੀ ਪੁਤਰੀ ਬੰਬੋਸ਼ਥਾ, ਜਿਹੜੀ ਆਪਣੀ ਸੁੰਦਰਤਾ ਕਰ ਕੇ ਤ੍ਰੈਲੋਕ ਵਿਚ ਇਕ ਮਸ਼ਹੂਰ ਰਾਖਸ਼ੀ ਹੈ, ਨਿਤ ਪਾਣੀ ਪੀਂਦੀ ਹੈ। ਉਸ ਦਾ ਸੁੰਦਰ ਤੇ ਕੋਮਲ ਸਰੀਰ ਵੇਖ ਕੇ ਇਸ ਤਰ੍ਹਾਂ ਦਿਸਦ ਹੈ ਜਿਵੇਂ ਸੰਸਾਰ ਦੀਆਂ ਸਭ ਇਸਤਰੀਆਂ ਦੇ ਗੁਣ ਉਸੇ ਵਿਚ ਇਕੱਠੇ ਹੋ ਗਏ ਹਨ। ਉਸ ਦਾ ਮੁਖੜਾ ਬਹੁਤ ਸੁੰਦਰ ਹੈ। ਉਸ ਦੇ ਬੁਲ੍ਹ ਲਹੂ ਨਾਲੋਂ ਵਧ ਲਾਲ ਹਨ। ਉਹ ਉਸ ਮਨੁਸ਼ ਦੇ ਚਿਹਰੇ ਤੋਂ ਲਹੂ ਕੱਢ ਲੈਂਦੀ ਹੈ, ਜਿਹੜਾ ਇਨ੍ਹਾਂ ਬੁਲ੍ਹਾਂ ਨੂੰ ਇਕ ਨਜ਼ਰ ਵੇਖ ਲਵੇ। ਜਿਸ ਵਸਤੂ ਨੂੰ ਉਹ ਇਕ ਵਾਰੀ ਛੋਹ ਲਵੇ, ਉਸ ਤੇ ਇਕ ਲਾਲ ਨਿਸ਼ਾਨ ਪੈ ਜਾਂਦਾ ਹੈ। ਇਹ ਵੇਖੋ! ਇਸ ਪਿਆਲੇ ਦੇ ਕੰਢੇ ਵੀ ਇਸ ਦੇ ਬੁਲ੍ਹਾਂ ਨਾਲ ਹੀ ਲਾਲ ਹੋਏ ਹਨ। ਮੈਂ ਉਸ ਦੇ ਦਰਬਾਨ ਨੂੰ ਵੱਢੀ ਦੇ ਕੇ ਅਤੇ ਚੋਖੀ ਮਾਇਆ ਖ਼ਰਚ ਕੇ ਇਹ ਪਿਆਲਾ ਲਿਆ ਹੈ। ਮੈਂ ਆਪਣੀ ਜਾਨ ਬਚਾ ਕੇ ਨੱਸ ਆਇਆ ਹਾਂ ਅਤੇ ਹੁਣ ਸਰਕਾਰ ਦਿਆਂ ਚਰਨਾਂ ਵਿਚ ਰਖਦਾ ਹਾਂ।'

"ਰਾਜਾ ਉਸ ਪਿਆਲੇ ਦੀ ਸੁੰਦਰਤਾ ਵੇਖ ਕੇ ਹੈਰਾਨ ਰਹਿ ਗਿਆ ਅਤੇ ਉਸ ਨੇ ਖ਼ੁਸ਼ ਹੋ ਕੇ ਖ਼ਜ਼ਾਨਚੀ ਨੂੰ ਹੁਕਮ ਦਿਤਾ, 'ਵਣਜਾਰੇ ਨੂੰ ਉਸ ਕੀਮਤ ਤੋਂ ਜਿਹੜੀ ਇਸ ਨੇ ਦਰਬਾਨ ਨੂੰ ਦਿਤੀ ਹੈ, ਦਸ ਗੁਣਾਂ ਵਧ ਰਕਮ ਦੇ ਕੇ ਵਿਦਾ ਕਰੋ।'

"ਰਾਜੇ ਤੇ ਵਣਜਾਰੇ ਦੀ ਇਹ ਗੱਲ ਬਾਤ ਯੁਵਰਾਜ ਨੇ ਸੁਣ ਲਈ ਅਤੇ ਉਸ ਦੇ ਦਿਲ ਵਿਚ ਉਸ ਲਾਲ ਬੁਲ੍ਹ ਵਾਲੀ ਰਾਖਸ਼ੀ ਲਈ ਅਥਾਹ ਪ੍ਰੇਮ ਸਾਗਰ ਠਾਠਾਂ ਮਾਰਨ ਲੱਗਾ ਅਤੇ ਇਸੇ ਖ਼ਿਆਲ ਵਿਚ ਉਸ ਨੇ ਸਭ ਦੁਨਿਆਵੀ ਕੰਮ ਛੱਡ ਦਿਤੇ ਅਤੇ ਸੁਫ਼ਨਾ ਵੇਖਣ ਲੱਗਾ। ਸੁਫ਼ਨੇ ਵਿਚ ਉਹ ਇਕ ਘੋੜੇ ਤੇ ਚੜ੍ਹ ਕੇ ਹਵਾ ਨਾਲ ਗੱਲਾਂ ਕਰਦਾ ਹੋਇਆ ਸਮੁੰਦਰ ਦੇ ਕੰਢੇ ਜਾ ਪੁਜਾ ਅਤੇ ਉਥੋਂ ਇਕ ਜਹਾਜ਼ ਵਿਚ ਸਵਾਰ ਹੋ ਕੇ ਲੰਕਾ ਵਲ ਟੁਰ ਪਿਆ । ਜਹਾਜ਼ ਸਮੁੰਦਰ ਵਿਚ ਹੌਲੀ ਹੌਲੀ ਚੱਲਣ ਲੱਗਾ। ਲੰਕਾ ਪੁਜ ਕੇ ਉਹ ਜਹਾਜ਼ ਤੋਂ ਲਥਾ ਅਤੇ ਬਜ਼ਾਰਾਂ ਵਿਚੋਂ ਛੇਤੀ ਛੇਤੀ ਭਜਦਾ ਹੋਇਆ ਰਾਖ਼ਸ਼ਾਂ ਦੀ ਰਾਜ ਕੁਮਾਰੀ ਦੇ ਮਹਿਲ ਤਾਈਂ ਜਾ ਪੁਜਾ। ਉਸ ਵੇਲੇ ਸੂਰਜ ਡੁਬ ਰਿਹਾ ਸੀ ਅਤੇ ਚੰਦਰਮਾਂ ਦੂਜੇ ਪਾਸਿਓਂ ਨਿਕਲ ਰਿਹਾ ਸੀ ਜਿਸ ਦੀਆਂ ਸੁੰਦਰ ਕਿਰਨਾਂ ਮਹਿਲ ਦੇ ਅਗਲੇ ਹਿਸੇ ਨੂੰ ਚਾਨਣ ਨਾਲ ਚਮਕਾ ਰਹੀਆਂ ਸਨ । ਰਾਖ਼ਸ਼ਾਂ ਦੀ ਰਾਜ ਕੁਮਾਰੀ ਮਹਿਲ ਦੇ ਅਗਲੇ ਹਿਸੇ ਵਿਚ ਖੜੀ ਸੀ ਅਤੇ ਉਸ ਦਾ ਚਿਹਰਾ ਚੰਨ ਦੀ ਚਾਨਣੀ ਵਿਚ ਹੋਰ ਵੀ ਸੋਹਣਾ ਦਿਸ ਰਿਹਾ ਸੀ। ਉਸ ਦੇ ਦੋਵੇਂ ਬੁਲ੍ਹ ਦੋ ਲਾਂਬਿਆਂ ਵਾਂਗ ਚਮਕ ਰਹੇ ਸਨ । ਰਾਜ ਕੁਮਾਰ ਉਸ ਦੇ ਬੁਲ੍ਹਾਂ ਅਗੇ ਨਾ ਠਹਿਰ ਸਕਿਆ ਤੇ ਬੇਹੋਸ਼ ਹੋ ਕੇ ਡਿਗ ਪਿਆ । ਉਸੇ ਬੇਹੋਸ਼ੀ ਦੀ ਹਾਲਤ ਵਿਚ ਉਸ ਨੇ ਉਨ੍ਹਾਂ ਹੀ ਬੁਲ੍ਹਾਂ ਨੂੰ ਫਿਰ ਵੇਖਿਆ, ਬੁਲ੍ਹ ਫੁਲਣ ਲਗ ਪਏ ਅਤੇ ਫੁਲ ਕੇ ਦੋ ਵਡੀਆਂ ਵਡੀਆਂ ਪਹਾੜੀਆਂ ਬਣ ਗਏ ਅਤੇ ਫਿਰ ਟੁਕੜੇ ਟੁਕੜੇ ਹੋ ਗਏ। ਇਹ ਟੁਕੜੇ ਆਕਾਸ਼ ਤੇ ਤਾਰਿਆਂ ਵਾਂਗੂ ਖਿੰਡਰ ਗਏ, ਫਿਰ ਉਸ ਦੇ ਉਤੇ ਇਕਠੇ ਹੋ ਗਏ । ਏਨੇ ਵਿਚ ਉਸ ਨੂੰ ਫਿਰ ਰਾਜੇ ਦਾ ਮਹਿਲ ਦਿਸਿਆ ਅਤੇ ਉਹ ਝਟ ਉਸ ਅੰਦਰ ਚਲਾ ਗਿਆ। ਇਕ ਵਡੇ ਸਾਰੇ ਕਮਰੇ ਦੇ ਇਕ ਪਾਸੇ ਰਾਜ ਕੁਮਾਰੀ ਖੜੀ ਸੀ। ਉਹ ਭੱਜ ਕੇ ਉਸ ਦੇ ਚਰਨਾਂ ਵਿਚ ਡਿਗ ਪਿਆ। ਰਾਜ ਕੁਮਾਰੀ ਨਿਵ ਕੇ ਆਪਣੇ ਬੁਲ੍ਹ ਉਸ ਦੀਆਂ ਗੱਲ੍ਹਾਂ

ਦੇ ਨੇੜੇ ਲਿਆਈ। ਨੇੜੇ ਪਹੁੰਚਦਿਆਂ ਹੀ ਉਹ ਬੁਲ੍ਹ ਦੋ ਡਰਾਉਣੇ ਜਬੜੇ ਬਣ ਗਏ ਅਤੇ ਉਨ੍ਹਾਂ ਵਿਚ ਦੰਦਾਂ ਦੀਆਂ ਦੋ ਕਤਾਰਾਂ ਦਿਸਣ ਲੱਗ ਪਈਆਂ, ਜਿਹੜੀਆਂ ਹਾਥੀ ਦੰਦ ਵਾਂਗ ਸੁਫ਼ੈਦ ਅਤੇ ਆਰੀ ਵਾਂਗ ਤੇਜ਼ ਸਨ ਅਤੇ ਜਿਨ੍ਹਾਂ ਦੇ ਵਿਚਕਾਰ ਇਕ ਕਾਲਾ ਟੋਆ ਜਿਹਾ ਸੀ। ਉਹ ਪਲ ਪਲ ਮਗਰੋਂ ਵਧੇਰੇ ਕਾਲੇ ਹੁੰਦੇ ਗਏ। ਰਾਜ ਕੁਮਾਰ ਨੇ ਇਕ ਚੀਕ ਮਾਰੀ ਤੇ ਉਸ ਦੀ ਜਾਗ ਖੁਲ੍ਹ ਗਈ।

"ਹੁਣ ਰਾਜ ਕੁਮਾਰੀ ਜੀ! ਤੁਸੀਂ ਉੱਤਰ ਦਿਉ ਕਿ ਰਾਜ ਕੁਮਾਰ ਨੇ ਚੀਕ ਕਿਉਂ ਮਾਰੀ?"

ਏਨਾਂ ਆਖ ਭਗੀਰਥ ਚੁਪ ਹੋ ਗਿਆ। ਰਾਜ ਕੁਮਾਰੀ ਨੇ ਮੁਸਕਰਾ ਕੇ ਆਖਿਆ, "ਉਸ ਨੇ ਵੱਢੇ ਜਾਣ ਦੇ ਡਰ ਨਾਲ ਚੀਕ ਮਾਰੀ ਸੀ।"

ਇਹ ਆਖ ਰਾਜ ਕੁਮਾਰੀ ਉਠੀ ਅਤੇ ਆਸ਼ਾ-ਭਰੇ ਨੈਨਾਂ ਨਾਲ ਰਾਜੇ ਵੱਲ ਤੱਕਦੀ ਚਲੀ ਗਈ। ਰਾਜਾ ਤੇ ਭਗੀਰਥ ਚੁਪ ਚਾਪ ਵਾਪਸ ਆ ਗਏ।



# ਕੰਵਲ ਤੇ ਮੱਖੀ

ਰਾਜੇ ਨੇ ਭਗੀਰਥ ਨੂੰ ਕਿਹਾ, "ਮਿਤ੍ਰ ! ਉਹ ਵਣਜਾਰਾ ਝੂਠਾ ਸੀ। ਸੰਸਾਰ ਵਿਚ ਕਿਸੇ ਦੇ ਬੁਲ੍ਹ ਮੇਰੀ ਪ੍ਰੇਮਕਾ ਦੇ ਬੁਲ੍ਹਾਂ ਨਾਲ ਮੁਕਾਬਲਾ ਨਹੀਂ ਕਰ ਸਕਦੇ, ਪਰ ਅਫ਼ਸੋਸ ਜਦ ਉਹ ਹਰ ਰੋਜ਼ ਤੇਰੇ ਪ੍ਰਸ਼ਨ ਦਾ ਉਤਰ ਦੇ ਦਿੰਦੀ ਹੈ ਤਾਂ ਮੇਰੀਆਂ ਆਸ਼ਾਵਾਂ ਦਾ ਖ਼ੂਨ ਕਰ ਦੇਂਦੀ ਹੈ। ਹੁਣ ਕੇਵਲ ਸਤ ਦਿਨ ਰਹਿ ਗਏ ਹਨ। ਹੁਣ ਮੈਨੂੰ ਇਸ ਤਸਵੀਰ ਤੋਂ ਵੀ ਘਿਰਣਾਂ ਹੋ ਗਈ ਹੈ, ਇਹ ਮੇਰਾ ਮਖ਼ੌਲ ਉਡਾ ਰਹੀ ਹੈ।"

ਖ਼ੈਰ, ਸਾਰੀ ਰਾਤ ਉਸ ਨੇ ਤਸਵੀਰ ਨੂੰ ਵੇਖ ਵੇਖ ਔਖਿਆਂ ਸੌਖਿਆਂ ਕਟੀ। ਦਿਨ ਕੁਝ ਚਿਰ ਬਾਗ ਵਿਚ ਟਹਿਲ ਕੇ ਤੇ ਕੁਝ ਚਿਰ ਭਗੀਰਥ ਨਾਲ ਗੱਲਾਂ ਕਰਦਿਆਂ ਲੰਘ ਗਿਆ। ਸ਼ਾਮ ਹੋਣ ਤੇ ਦੋਵੇਂ ਦਰਬਾਰ ਵਿਚ ਪੁਜੇ। ਰਾਜ ਕੁਮਾਰੀ ਤਾਂਬਈ ਸਾੜ੍ਹੀ ਪਾਈ ਆਪਣੇ ਸਿੰਘਾਸਨ ਤੇ ਬਰਾਜਮਾਨ ਸੀ। ਰਾਜੇ ਨੂੰ ਵੇਖ ਰਾਜ ਕੁਮਾਰੀ ਦੀਆਂ ਅੱਖੀਆਂ ਚਮਕਣ ਲਗ ਪਈਆਂ। ਰਾਜਾ ਉਸ ਦੀ ਨਿਰਦਈ ਜਵਾਨੀ ਦੇ ਜਾਲ ਵਿਚ ਅੜ੍ਹੁੰਬਿਆ ਗਿਆ ਤੇ ਇਕ ਠੰਢਾ ਸਾਹ ਲੈਂਦਾ ਹੋਇਆ ਸੰਦਲੀ ਤੇ ਬੈਠ ਗਿਆ। ਭਗੀਰਥ ਨੇ ਅਗੇ ਵਧ ਕੇ ਆਖਿਆ—

"ਰਾਜ ਕੁਮਾਰੀ ਜੀ ! ਇਕ ਵਾਰੀ ਦੀ ਗਲ ਹੈ ਕਿ ਇਕ ਜਵਾਨ ਤੇ ਸੁੰਦਰ ਸ਼ਹਿਦ ਦੀ ਮੱਖੀ, ਜਿਹੜੀ ਘਰ ਵਿਚ ਹੀ ਪਲੀ ਸੀ, ਆਪਣੇ ਜੀਵਨ ਵਿਚ ਪਹਿਲੀ ਵਾਰੀ ਫੁਲਾਂ 'ਚੋਂ ਸ਼ਹਿਦ ਕਢਣ

ਲਈ ਘਰੋਂ ਨਿਕਲੀ। ਇਕ ਲਾਲ ਕੰਵਲ ਦੀ ਮਨ-ਮੋਹਣੀ ਖ਼ੁਸ਼ਬੂ ਨੇ ਉਸ ਨੂੰ ਆਪਣੀ ਵਲ ਖਿਚ ਲਿਆ। ਕੰਵਲ ਬਣ ਵਿਚ ਇਕ ਚਸ਼ਮੇ ਦੇ ਕੰਢੇ ਤੇ ਲੱਗਾ ਹੋਇਆ ਸੀ। ਉਹ ਮਸਤ ਹੋ ਕੇ ਉਸ ਵਲ ਉਡੀ ਅਤੇ ਚਾਹੁੰਦੀ ਸੀ ਕਿ ਉਸ ਦਾ ਰਸ ਕਢੇ, ਪਰ ਕੰਵਲ ਨੇ ਆਪਣੀਆਂ ਪਤੀਆਂ ਸਮੇਟ ਲਈਆਂ ਤੇ ਉਸ ਨੂੰ ਅੰਦਰ ਨਾ ਆਉਣ ਦਿਤਾ। ਫੇਰ ਕਹਿਣ ਲਗਾ, 'ਹੇ ਸ਼ਹਿਦ ਦੀ ਮੱਖੀ! ਤੂੰ ਆਪਣੀ ਨਸਲ ਦੀ ਆਦਤ ਅਨੁਸਾਰ ਮੇਰੀਆਂ ਪੱਤੀਆਂ ਵਿਚ ਜ਼ਬਰਦਸਤੀ ਆ ਘੁਸੀ ਹੈਂ ਤੇ ਮੇਰਾ ਰਸ ਲੈਣਾ ਚਾਹੁੰਦੀ ਹੈਂ, ਤੈਨੂੰ ਆਸ ਹੈ ਕਿ ਕੁਝ ਦਿਤੇ ਬਿਨਾ ਮੁਫ਼ਤ ਵਿਚ ਹੀ ਕੰਮ ਬਣ ਜਾਵੇਗਾ, ਪਰ ਚੇਤੇ ਰਖ! ਤੂੰ ਕੁਝ ਦੇ ਕੇ ਹੀ ਮੇਰਾ ਰਸ ਲਵੇਂਗੀ।'

"ਮੱਖੀ ਨੇ ਭਿਣਭਣਾ ਕੇ ਆਖਿਆ, 'ਮੈਂ ਤੈਨੂੰ ਕੀ ਦੇਵਾਂ? ਤੂੰ ਕੀ ਲੈਣਾ ਚਾਹੁੰਦਾ ਹੈਂ? ਕੀ ਤੇਰੇ ਲਈ ਇਹ ਕਾਫ਼ੀ ਨਹੀਂ ਕਿ ਤੂੰ ਇਸ ਚਸ਼ਮੇ ਦੇ ਕੰਢੇ ਫਲੇਂ ਫੁਲੇਂ ਤੇ ਪੌਣ ਨੂੰ ਖ਼ੁਸ਼ਬੂਦਾਰ ਬਣਾਵੇਂ?'

"ਕੰਵਲ ਬੋਲਿਆ, 'ਇਨ੍ਹਾਂ ਚੀਜ਼ਾਂ ਤੋਂ ਛੁਟ ਮੈਨੂੰ ਕੁਝ ਹੋਰ ਵੀ ਚਾਹੀਦਾ ਹੈ। ਤੂੰ ਸ਼ਹਿਦ ਦੀ ਮੱਖੀ ਹੋ ਕੇ ਨਹੀਂ ਜਾਣਦੀ ਕਿ ਮੈਂ ਕੀ ਚਾਹੁੰਦਾ ਹਾਂ। ਜੇ ਤੂੰ ਮੇਰਾ ਰਸ ਲੈਣਾ ਚਾਹੁੰਦੀ ਹੈਂ ਤਾਂ ਜਾ ਪਹਿਲਾਂ ਪਤਾ ਕਰ ਕੇ ਆ ਕਿ ਮੈਂ ਕੀ ਚਾਹੁੰਦਾ ਹਾਂ।'

"ਮੱਖੀ ਗੁਸੇ ਵਿਚ ਭਿਣਭਣਾਈ ਤੇ ਇਹ ਪਤਾ ਕਰਨ ਲਈ ਉਡੀ ਕਿ ਕੰਵਲ ਕੀ ਚਾਹੁੰਦਾ ਹੈ। ਉਸ ਨੇ ਇਕ ਕੀੜੇ ਨੂੰ ਵੇਖਿਆ ਜਿਹੜਾ ਇਕ ਰੁਖ ਦੀ ਜੜ੍ਹ ਵਿਚ ਮੋਰੀ ਕਰ ਰਿਹਾ ਸੀ। ਮੱਖੀ ਨੇ ਉਸ ਨੂੰ ਪੁਛਿਆ, 'ਹੇ ਕੀੜੇ! ਇਹ ਤਾਂ ਦਸ ਕਿ ਕੰਵਲ ਮੇਰੇ ਕੋਲੋਂ ਕੀ ਚਾਹੁੰਦਾ ਹੈ।'

"ਕੀੜੇ ਨੇ ਉੱਤਰ ਦਿਤ, 'ਮੈਨੂੰ ਕੰਵਲ ਦੀ ਕੀ ਪਰਵਾਹ ਹੈ, ਜਾ ਕਿਸੇ ਹੋਰ ਕੋਲੋਂ ਪੁਛ, ਮੈਨੂੰ ਵਿਹਲ ਨਹੀਂ।'

"ਮੱਖੀ ਫਿਰ ਉਡੀ। ਉਸ ਨੇ ਇਕ ਮਕੜੀ ਨੂੰ ਇਕ ਟਾਹਣੀ

ਤੇ ਜਾਲਾ ਤਣਦਿਆਂ ਵੇਖਿਆ। ਉਸ ਕੋਲੋਂ ਪੁਛਣ ਲਗੀ, 'ਇਹ ਕੰਵਲ ਮੈਥੋਂ ਕੀ ਮੰਗਦੈ ?'

"ਮਕੜੀ ਬੋਲੀ 'ਕੰਵਲ ਮੱਖੀ ਚਾਹੁੰਦਾ ਹੈ।'

"ਮੱਖੀ ਨੇ ਖ਼ਿਆਲ ਕੀਤਾ ਕਿ ਕੰਵਲ ਨੂੰ ਮੱਖੀ ਦੀ ਕੀ ਲੋੜ ਹੋ ਸਕਦੀ ਹੈ। ਉਸ ਨੇ ਆਪਣੇ ਸਿਰ ਉਤੇ ਬਦਲ ਦੇ ਇਕ ਟੁਕੜੇ ਨੂੰ ਤਰਦਿਆਂ ਵੇਖਿਆ। ਉਹ ਉਡ ਕੇ ਉਸ ਪਾਸ ਪੁਜੀ ਤੇ ਪੁਛਣ ਲਗੀ, 'ਕੰਵਲ ਕੀ ਚਾਹੁੰਦਾ ਹੈ ?'

"ਬਦਲ ਬੋਲਿਆ, 'ਮੀਂਹ ਦੀਆਂ ਠੰਢੀਆਂ ਬੂੰਦਾਂ।'

"ਮੱਖੀ ਮੁੜ ਕੇ ਕੰਵਲ ਕੋਲ ਗਈ ਤੇ ਉਸ ਤੇ ਪਾਣੀ ਦੀਆਂ ਠੰਢੀਆਂ ਬੂੰਦਾਂ ਛਿੜਕਣ ਲਗੀ। ਪਰ ਕੰਵਲ ਬੋਲਿਆ, 'ਮੈਨੂੰ ਇਨ੍ਹਾਂ ਦੀ ਲੋੜ ਨਹੀਂ, ਮੈਨੂੰ ਇਹ ਬੂੰਦਾਂ ਬਦਲ ਤੇ ਚਸ਼ਮੇਂ ਤੋਂ ਮਿਲ ਸਕਦੀਆਂ ਹਨ, ਜਾ, ਫਿਰ ਕੋਸ਼ਸ਼ ਕਰ।'

"ਵਿਚਾਰੀ ਮੱਖੀ ਫਿਰ ਉਡੀ ਤੇ ਇਕ ਕਿਰਨ ਨੂੰ ਘਾਹ ਦੀ ਪਤੀ ਨਾਲ ਖੇਡਦਿਆਂ ਵੇਖ ਉਸ ਤੋਂ ਪੁਛਣ ਲਗੀ, 'ਕੰਵਲ ਕੀ ਚਾਹੁੰਦਾ ਹੈ ?'

"ਕਿਰਨ ਬੋਲੀ, 'ਗਰਮੀ।'

"ਮੱਖੀ ਇਕ ਟਟਿਹਣਾ ਲੈ ਕੇ ਕੰਵਲ ਪਾਸ ਪੁਜੀ ਅਤੇ ਉਸ ਨੂੰ ਗਰਮਾਉਣ ਦੀ ਕੋਸ਼ਸ਼ ਕਰਨ ਲਗੀ। ਕੰਵਲ ਨੇ ਕਿਹਾ, 'ਗਰਮੀ ਮੈਨੂੰ ਸੂਰਜ ਤੋਂ ਮਿਲ ਸਕਦੀ ਹੈ, ਜਾ, ਫਿਰ ਕੋਸ਼ਸ਼ ਕਰ !'

"ਮੱਖੀ ਫਿਰ ਉਡੀ। ਉਸ ਨੇ ਇੱਕ ਰੁਖ ਤੇ ਉਲੂ ਬੈਠਾ ਵੇਖਿਆ। ਉਲੂ ਊਂਘ ਰਿਹਾ ਸੀ। ਉਹ ਉਸ ਦੇ ਕੰਨ ਵਿਚ ਜਾ ਭਿਣ-ਭਣਾਈ। ਜਦ ਉਹ ਜਾਗ ਪਿਆ ਤਾਂ ਉਸ ਨੂੰ ਪੁਛਣ ਲਗੀ, 'ਭਈ ਉਲੂ ! ਮੈਨੂੰ ਦਸ ਕੰਵਲ ਕੀ ਚਾਹੁੰਦਾ ਹੈ।'

"ਉਸ ਨੇ ਉਤਰ ਦਿਤਾ 'ਨੀਂਦ।'

"ਮੱਖੀ ਨੇ ਕੰਵਲ ਨੂੰ ਕਿਹਾ, 'ਪਿਆਰੇ ਕੰਵਲ ! ਮੈਂ ਮਿਠੀਆਂ

ਮਿਠੀਆਂ ਲੋਰੀਆਂ ਨਾਲ ਤੈਨੂੰ ਸਵਾਣ ਆਈ ਹਾਂ । ਮੈਂ ਆਪਣੇ ਖੰਭਾਂ ਨਾਲ ਤੈਨੂੰ ਪਖਾ ਝਲਣ ਆਈ ਹਾਂ।'

"ਪਰ ਕੰਵਲ ਨੇ ਉਤਰ ਦਿਤਾ. 'ਰਾਤ ਮੈਨੂੰ ਲੋਰੀਆਂ ਦੇ ਕੇ ਸਵਾ ਦਿੰਦੀ ਹੈ, ਜਾ, ਫਿਰ ਕੋਸ਼ਸ਼ ਕਰ।'

"ਮੱਖੀ ਨਿਰਾਸ ਹੋ ਕੇ ਉਡੀ ਤੇ ਉੱਚੀ ਸਾਰੀ ਆਖਣ ਲਗੀ, 'ਅਖੀਰ ਇਹ ਕੰਜੂਸ ਮੱਖੀ ਚੂਸ ਕੰਵਲ ਮੈਥੋਂ ਚਾਹੁੰਦਾ ਕੀ ਹੈ ?'

"ਇਕ ਬੁਢੇ ਯੋਗੀ ਨੇ ਜਿਹੜਾ ਕਿ ਉਸੇ ਬਣ ਵਿਚ ਰਹਿੰਦਾ ਸੀ, ਉਸ ਦੀ ਫ਼ਰਿਆਦ ਸੁਣ ਲਈ । ਉਹ ਯੋਗੀ ਸਭ ਜਾਨਵਰਾਂ ਤੇ ਪੰਖੇਰੂਆਂ ਦੀਆਂ ਬੋਲੀਆਂ ਸਮਝਦਾ ਸੀ। ਉਸ ਨੇ ਮੱਖੀ ਨੂੰ ਬੁਲਾ ਕੇ ਉਸ ਦੇ ਕੰਨ ਵਿਚ ਕਿਹਾ, 'ਬੇਸਮਝ ! ਕੰਵਲ 'ਇਹ' ਚਾਹੁੰਦਾ ਹੈ।' ਇਹ ਸੁਣ ਕੇ ਉਹ ਮੱਖੀ ਖ਼ੁਸ਼ੀ ਖ਼ੁਸ਼ੀ ਕੰਵਲ ਕੋਲ ਆਈ ਅਤੇ ਉਸ ਨੂੰ ਉਹ ਚੀਜ਼ ਦੇ ਦਿਤੀ ਜਿਹੜੀ ਕੰਵਲ ਚਾਹੁੰਦਾ ਸੀ। ਕੰਵਲ ਨੇ ਉਸੇ ਵੇਲੇ ਪੱਤੀਆਂ ਖੋਲ੍ਹ ਦਿਤੀਆਂ ਤੇ ਉਹ ਉਨ੍ਹਾਂ ਵਿਚ ਵੜ ਕੇ ਰਸ ਕਢਣ ਲਗੀ।

"ਹੁਣ ਰਾਜ ਕੁਮਾਰੀ ਜੀ ! ਤੁਸੀਂ ਉਤਰ ਦਿਓ ਕਿ ਮੱਖੀ ਨੇ ਕੰਵਲ ਨੂੰ ਕੀ ਦਿਤਾ।"

ਏਨਾ ਆਖ ਭਗੀਰਥ ਚੁਪ ਹੋ ਗਿਆ । ਰਾਜ ਕੁਮਾਰੀ ਸ਼ਰਮਾ ਜਹੀ ਗਈ ਅਤੇ ਕਹਿਣ ਲੱਗੀ, 'ਮਖੀ ਨੇ ਕੰਵਲ ਨੂੰ ਚੁੰਮਣ ਦਿਤਾ।'

ਇਹ ਆਖ ਰਾਜ ਕੁਮਾਰੀ ਉਠੀ ਅਤੇ ਰਾਜੇ ਵਲ ਵੇਖੇ ਬਿਨਾ ਚਲੀ ਗਈ। ਰਾਜਾ ਤੇ ਭਗੀਰਥ ਵਾਪਸ ਆ ਗਏ।



# ਸੱਪ ਦੀ ਮਣੀ

ਰਾਜੇ ਨੇ ਭਗੀਰਥ ਨੂੰ ਕਿਹਾ, "ਮਿਤ੍ਰ ! ਰਾਜ ਕੁਮਾਰੀ ਤੇਰੇ ਪ੍ਰਸ਼ਨਾਂ ਦਾ ਉੱਤਰ ਦਿੰਦੀ ਜਾ ਰਹੀ ਹੈ, ਹੁਣ ਕੇਵਲ ਪੰਜ ਦਿਨ ਬਾਕੀ ਹਨ, ਮੈਂ ਵਿਯੋਗ ਦੀਆਂ ਘੜੀਆਂ ਕਿਸ ਤਰ੍ਹਾਂ ਕਟਾਂ ? ਪਹਿਲਾਂ ਤਾਂ ਇਸ ਦੀ ਤਸਵੀਰ ਮੇਰਾ ਕਾਲਜਾ ਠੰਢਾ ਕਰੀ ਰਖਦੀ ਸੀ, ਪਰ ਹੁਣ ਤਾਂ ਇਹ ਸਗੋਂ ਅਗ ਵਾਂਗੂ ਸਾੜਦੀ ਹੈ।"

ਉਸ ਨੇ ਸਾਰੀ ਰਾਤ,ਕਦੀ ਤਸਵੀਰ ਨੂੰ ਤਕਦਿਆਂ ਤੇ ਕਦੀ ਉਸ ਨੂੰ ਪਰ੍ਹਾਂ ਹਟਾਂਦਿਆਂ ਲੰਘਾ ਦਿਤੀ। ਦਿਨ ਦੀਆਂ ਘੜੀਆਂ ਬਾਗ਼ ਵਿਚ ਕਟ ਸ਼ਾਮ ਨੂੰ ਭਗੀਰਥ ਨਾਲ ਫਿਰ ਦਰਬਾਰ ਵਿਚ ਪੁਜਾ। ਰਾਜ ਕੁਮਾਰੀ ਦੁਧ ਵਰਗੀ ਸਫ਼ੈਦ ਸਾੜ੍ਹੀ ਪਾਈ ਆਪਣੇ ਸਿੰਘਾਸਨ ਤੇ ਬਰਾਜਮਾਨ ਸੀ। ਉਸ ਨੇ ਸ਼ਰਮੀਲੇ ਨੈਨਾਂ ਨਾਲ ਰਾਜੇ ਵਲ ਤਕਿਆ। ਰਾਜੇ ਨੂੰ ਉਸ ਦੀ ਸ਼ਰਮੀਲੀ ਸੁੰਦਰਤਾ ਹੋਰ ਵੀ ਚੰਗੀ ਲਗੀ। ਉਹ ਸੰਦਲੀ ਤੇ ਬੈਠ ਗਿਆ ਤੇ ਭਗੀਰਥ ਨੇ ਅਗੇ ਵਧ ਕੇ ਆਖਿਆ—

"ਰਾਜ ਕੁਮਾਰੀ ਜੀ ! ਕਿਸੇ ਸ਼ਹਿਰ ਦੀ ਦੀਵਾਰ ਦੇ ਬਾਹਰ ਇਕ ਪਵਿਤਰ ਤੇ ਪੁਰਾਣਾ ਬੋਹੜ ਦਾ ਰੁਖ ਸੀ, ਜਿਸ ਦੀਆਂ ਖੋਖਲੀਆਂ ਜੜ੍ਹਾਂ ਵਿਚ ਇਕ ਕਾਲਾ ਸੱਪ ਰਹਿੰਦਾ ਸੀ। ਉਹ ਰੋਜ਼ ਬਾਹਰ ਨਿਕਲਦਾ ਤੇ ਰੁਖ ਦੇ ਸਾਹਮਣੇ ਸੂਰਜ ਦੀ ਰੋਸ਼ਨੀ ਵਿਚ ਕੁੰਡਲੀ ਮਾਰ ਕੇ ਬਹਿ ਜਾਂਦਾ। ਲੋਕ ਆਉਂਦੇ ਤੇ ਉਸ ਨੂੰ ਦੁਧ ਤੇ ਮਠਿਆਈਆਂ ਦੇ ਚੜ੍ਹਾਵੇ ਚੜ੍ਹਾ ਜਾਂਦੇ।

"ਉਸੇ ਸ਼ਹਿਰ ਵਿਚ ਇਕ ਧਨੀ ਜੌਹਰੀ ਸੀ, ਜਿਸ ਦੀ ਇਕ

ਸੁੰਦਰ ਪੁਤ੍ਰੀ ਸੀ ਜਿਸ ਨੂੰ ਹੀਰੇ ਜਵਾਹਰਾਂ ਨਾਲ ਬੜਾ ਪ੍ਰੇਮ ਸੀ। ਉਸ ਕੋਲ ਹਰ ਤਰ੍ਹਾਂ ਦੇ ਮੋਤੀ, ਹੀਰੇ ਤੇ ਜਵਾਹਰ ਮੌਜੂਦ ਸਨ, ਪਰ ਸੱਪ ਦੀ ਮਣੀ ਨਹੀਂ ਸੀ। ਉਹ ਮਣੀ ਨੂੰ ਏਨਾ ਚਾਹੁੰਦੀ ਸੀ ਕਿ ਉਸ ਦੇ ਸਾਮ੍ਹਣੇ ਉਹਦੇ ਸਾਰੇ ਜਵਾਹਰ ਕੁਝ ਕੀਮਤ ਨਹੀਂ ਸਨ ਰਖਦੇ। ਉਸ ਨੇ ਕਿਧਰੇ ਉਸ ਪਵਿਤਰ ਬੋੜ੍ਹ ਵਾਲੇ ਸੱਪ ਦਾ ਹਾਲ ਸੁਣ ਲਿਆ। ਉਸ ਦੇ ਮਨ ਵਿਚ ਲੋਭ ਦੀ ਅੱਗ ਭੜਕ ਉਠੀ ਅਤੇ ਉਸ ਨੇ ਦੋਂਬਾ ਕੌਮ ਦੇ ਇਕ ਆਦਮੀ ਨੂੰ ਰੁਪਏ ਦੇ ਕੇ ਰਾਤ ਦੇ ਵੇਲੇ ਸੱਪ ਨੂੰ ਮਾਰਨ ਅਤੇ ਉਸ ਦੀ ਮਣੀ ਲਿਆਉਣ ਲਈ ਮਨਾ ਲਿਆ।

"ਜਦ ਉਸ ਆਦਮੀ ਨੇ ਮਣੀ ਲਿਆ ਦਿੱਤੀ ਤਾਂ ਜੌਹਰੀ ਦੀ ਪੁਤਰੀ ਨੇ ਸਮਝਿਆ ਕਿ ਉਸ ਨੂੰ ਆਪਣੇ ਜਨਮ ਦਾ ਫਲ ਮਿਲ ਗਿਆ ਹੈ। ਉਹ ਉਸ ਨੂੰ ਆਪਣੇ ਸਾਰੇ ਜਵਾਹਰਾਂ ਤੋਂ ਉੱਤਮ ਸਮਝਦੀ ਤੇ ਸਦਾ ਆਪਣੇ ਵਾਲਾਂ ਵਿਚ ਟੰਗ ਕੇ ਰਖਦੀ।

"ਸਪਾਂ ਦੇ ਰਾਜੇ ਦਾਸੋਕੀ ਨੇ ਜਦੋਂ ਆਪਣੇ ਇਕ ਸੱਪ ਦੀ ਮੌਤ ਦੀ ਖ਼ਬਰ ਸੁਣੀ ਤਾਂ ਗੁਸੇ ਨਾਲ ਭਰਿਆ ਫੁੰਕਾਰਨ ਲੱਗਾ। ਉਸ ਨੇ ਦੋਸ਼ੀ ਨੂੰ ਸਜ਼ਾ ਦੇਣ ਦਾ ਪੱਕਾ ਫ਼ੈਸਲਾ ਕਰ ਲਿਆ। ਉਹ ਮਨੁਸ਼ ਰੂਪ ਧਾਰ ਕੇ ਉਸ ਸ਼ਹਿਰ ਵਿਚ ਪੁਜਾ ਅਤੇ ਲੋਕਾਂ ਕੋਲੋਂ ਸੱਪ ਦਾ ਹਾਲ ਪੁਛਣ ਲੱਗਾ। ਅਖ਼ੀਰ ਉਸ ਨੂੰ ਪਤਾ ਲੱਗ ਗਿਆ ਕਿ ਫ਼ਲਾਣੇ ਜੌਹਰੀ ਦੀ ਪੁਤ੍ਰੀ ਕੋਲ ਮਾਰੇ ਗਏ ਸੱਪ ਦੀ ਮਣੀ ਹੈ।

"ਇਹ ਸੁਣ ਸੱਪਾਂ ਦੇ ਰਾਜੇ ਨੇ ਇਕ ਜੌਹਰੀ ਬੱਚੇ ਦਾ ਰੂਪ ਧਾਰਿਆ ਤੇ ਉਸ ਜੌਹਰੀ ਦੇ ਮਕਾਨ ਦੇ ਸਾਹਮਣੇ ਹੀ ਕਰਾਏ ਦਾ ਮਕਾਨ ਲੈ ਕੇ ਉਥੇ ਰਹਿਣ ਲਗ ਪਿਆ। ਲੋਕਾਂ ਨੂੰ ਉਸ ਨੇ ਇਹ ਦੱਸਣਾ ਸ਼ੁਰੂ ਕਰ ਦਿਤਾ ਕਿ ਵਪਾਰ ਦੇ ਸਬੰਧ ਵਿਚ ਉਹ ਸਫ਼ਰ ਕਰ ਰਿਹਾ ਹੈ। ਉਹ ਬੜੀ ਸ਼ਾਨ ਨਾਲ ਰਹਿਣ ਲਗ ਪਿਆ ਅਤੇ ਹਰ ਮਿਲਣ ਵਾਲੇ ਨੂੰ ਘਰ ਬੁਲਾਉਣ ਲਗ ਪਿਆ। ਕਰਦੇ ਕਰਦੇ ਉਸ ਦੀ ਦੋਸਤੀ ਉਸ ਜੌਹਰੀ ਨਾਲ ਵੀ ਹੋ ਗਈ, ਜਿਸ ਦੀ ਪੁਤ੍ਰੀ ਪਾਸ ਸੱਪ

ਦੀ ਮਣੀ ਸੀ। ਉਸ ਨੇ ਆਪਣੀ ਜ਼ਾਹਿਰਾ ਦੋਸਤੀ ਤੇ ਧਨ ਨਾਲ ਉਸ ਦਾ ਮਨ ਮੋਹ ਲਿਆ ਅਤੇ ਅਖ਼ੀਰ ਇਕ ਦਿਨ ਉਸ ਤੋਂ ਉਸ ਦੀ ਪੁਤ੍ਰੀ ਦਾ ਸਾਕ ਮੰਗਿਆ।

"ਜੌਹਰੀ ਇਹ ਵੇਖ ਕਿ ਇਸ ਤੋਂ ਚੰਗਾ ਜਵਾਈ ਮਿਲਣਾ ਔਖਾ ਹੈ, ਬੜੀ ਖ਼ੁਸ਼ੀ ਨਾਲ ਮੰਨ ਗਿਆ। ਉਸ ਨੇ ਆਪਣੀ ਪੁਤ੍ਰੀ ਗਲ ਗਲ ਕੀਤੀ। ਉਹ ਵੀ ਖ਼ੁਸ਼ ਹੋਈ, ਕਿਉਂ ਜੋ ਉਹ ਉਸ ਜੌਹਰੀ ਬੱਚੇ ਨੂੰ ਆਪਣੇ ਘਰ ਦੀ ਬਾਰੀ ਥਾਣੀਂ ਵੇਖ ਚੁਕੀ ਸੀ ਅਤੇ ਉਸ ਦੀ ਦੌਲਤ ਬਾਰੇ ਵੀ ਸੁਣ ਚੁਕੀ ਸੀ।

"ਇਕ ਸ਼ੁਭ ਦਿਨ ਚੁਣਿਆ ਗਿਆ ਅਤੇ ਵਿਆਹ ਦੀਆਂ ਤਿਆਰੀਆਂ ਹੋਣ ਲੱਗੀਆਂ। ਉਧਰ ਉਹ ਸੱਪਾਂ ਦਾ ਰਾਜਾ ਅਥਵਾ ਜੌਹਰੀ ਬੱਚਾ ਨਿਤ ਕੀਮਤੀ ਜਵਾਹਰਾਂ ਦੀਆਂ ਟੋਕਰੀਆਂ ਆਪਣੀ ਪ੍ਰੇਮਕਾ ਨੂੰ ਭੇਜਦਾ। ਅਖ਼ੀਰ ਇਕ ਦਿਨ ਦੋਹਾਂ ਦਾ ਵਿਆਹ ਹੋ ਗਿਆ।

"ਜੌਹਰੀ ਬਚਾ ਆਪਣੀ ਵਹੁਟੀ ਨੂੰ ਸੁਹਾਗ ਕਮਰੇ ਵਿਚ ਲੈ ਗਿਆ ਅਤੇ ਉਸ ਨੂੰ ਆਰਾਮ ਨਾਲ ਸੇਜ ਤੇ ਲਿਟਾ ਉਸ ਨੇ ਪਿਆਰ ਨਾਲ ਉਸ ਦਾ ਨਾਂ ਲੈ ਕੇ ਬੁਲਾਇਆ। ਉਸ ਨੇ ਪਤੀ ਵੱਲ ਤੱਕਿਆ। ਉਹ ਹੌਲੀ ਹੌਲੀ ਹਸਦਾ ਹਸਦਾ ਉਸ ਦੇ ਨੇੜੇ ਆਇਆ। ਵਹੁਟੀ ਨੇ ਫਿਰ ਅੱਖ ਉਠਾ ਕੇ ਵੇਖਿਆ ਤਾਂ ਉਸ ਨੂੰ ਆਪਣੇ ਪਤੀ ਦੇ ਮੂੰਹ ਵਿਚ ਇਕ ਲੰਮੀ ਜੀਭ ਬਾਹਰ ਨਿਕਲਦੀ ਤੇ ਹਿਲਦੀ ਦਿੱਸੀ—ਬਿਲਕੁਲ ਸਪ ਦੀ ਜੀਭ ਵਾਂਗੂੰ।

"ਸਵੇਰੇ ਤੜਕੇ ਹੀ ਗਵਈਆਂ ਨੇ ਪਤੀ ਪਤਨੀ ਨੂੰ ਜਗਾਉਣ ਲਈ ਇਕ ਮਨਮੋਹਣੀ ਧੁਨ ਛੇੜੀ, ਪਰ ਕਾਫ਼ੀ ਦਿਨ ਚੜ੍ਹਨ ਤੇ ਵੀ ਪਤੀ ਪਤਨੀ ਆਪਣੇ ਕਮਰੇ ਵਿਚੋਂ ਬਾਹਰ ਨਾ ਆਏ। ਪਤਨੀ ਦਾ ਪਿਤਾ ਅਤੇ ਉਸ ਦੇ ਮਿੱਤ੍ਰ ਏਨਾ ਚਿਰ ਉਡੀਕਣ ਮਗਰੋਂ ਡਰਨ ਲਗ ਪਏ। ਉਹ ਬੂਹਾ ਤੋੜ ਕੇ ਅੰਦਰ ਪਹੁੰਚੇ ਤਾਂ ਉਨ੍ਹਾਂ ਵੇਖਿਆ ਕਿ ਵਹੁਟੀ ਆਪਣੀ ਸੁਹਾਗ-ਸੇਜ ਤੇ ਮੋਈ ਪਈ ਹੈ,

ਉਸ ਦੀ ਛਾਤੀ ਤੇ ਦੋ ਛੋਟੇ ਛੋਟੇ ਨਿਸ਼ਾਨ ਸਨ। ਪਤੀ ਦਾ ਕਿਤੇ ਪਤਾ ਨਾ ਚਲਿਆ। ਉਸ ਦੀ ਸੇਜ ਵਿਚੋਂ ਇਕ ਕਾਲਾ ਸੱਪ ਨਿਕਲਿਆ ਤੇ ਕੰਧ ਦੀ ਇਕ ਮੋਰੀ ਵਿਚ ਲੁਕ ਗਿਆ।

"ਹੁਣ ਰਾਜ ਕੁਮਾਰੀ ਜੀ! ਤੁਸੀਂ ਉੱਤਰ ਦਿਓ ਕਿ ਸੱਪ ਦੀ ਮਣੀ ਵਿਚ ਅਜਿਹੀ ਕਿਹੜੀ ਖਿੱਚ ਸੀ, ਜਿਸ ਨੇ ਜੌਹਰੀ ਦੀ ਪੁਤਰੀ ਨੂੰ ਏਨਾ ਬੇਤਾਬ ਕੀਤਾ।"

ਇਹ ਆਖ ਭਗੀਰਥ ਚੁਪ ਹੋ ਗਿਆ। ਰਾਜ ਕੁਮਾਰੀ ਨੇ ਉਤਰ ਦਿਤਾ, "ਖਿੱਚ ਨਾ ਮਣੀ ਵਿਚ ਸੀ ਨਾ ਮਣੀ ਦੀ ਕੀਮਤ ਵਿਚ, ਸਗੋਂ ਇਸ ਗੱਲ ਵਿਚ ਸੀ ਕਿ ਮਣੀ ਉਸ ਦੇ ਕੋਲ ਨਹੀਂ ਸੀ। ਇਸਤਰੀ ਦਾ ਇਹ ਸੁਭਾ ਹੈ ਕਿ ਜਿਹੜੀ ਚੀਜ਼ ਉਸ ਕੋਲ ਹੁੰਦੀ ਹੈ ਉਸ ਦੀ ਕਦਰ ਨਹੀਂ ਕਰਦੀ ਪਰ ਜਿਹੜੀਆਂ ਚੀਜ਼ਾਂ ਉਸ ਕੋਲ ਨਹੀਂ ਹੁੰਦੀਆਂ, ਉਨ੍ਹਾਂ ਲਈ ਤੜਫ਼ਦੀ ਹੈ।"

ਇਹ ਆਖ ਕੇ ਰਾਜ ਕੁਮਾਰੀ ਉਠੀ ਤੇ ਰਾਜੇ ਵਲ ਵੇਖ ਆਹ ਭਰ ਕੇ ਚਲੀ ਗਈ। ਰਾਜਾ ਤੇ ਭਗੀਰਥ ਵਾਪਸ ਆ ਗਏ।



# ਰਾਜੇ ਦਾ ਸੁਪਨਾ

ਰਾਜੇ ਨੇ ਭਗੀਰਥ ਨੂੰ ਕਿਹਾ, "ਹੁਣ ਮੈਨੂੰ ਪੂਰਾ ਯਕੀਨ ਹੋ ਚੁਕਾ ਹੈ ਕਿ ਰਾਜ ਕੁਮਾਰੀ ਦੀ ਅਕਲ ਅਜਿੱਤ ਹੈ । ਜੇ ਪ੍ਰੇਮ ਨੇ ਮੈਨੂੰ ਅੰਨ੍ਹਿਆਂ ਨਹੀਂ ਕਰ ਦਿਤਾ ਤਾਂ ਮੈਂ ਇਹ ਆਖਣ ਵਿਚ ਗ਼ਲਤ ਨਹੀਂ ਕਿ ਰਾਜ ਕੁਮਾਰੀ ਨੇ ਆਹ ਭਰ ਕੇ ਮੈਨੂੰ ਆਪਣੇ ਸ਼ਬਦਾਂ ਦੇ ਅਰਥ ਚੰਗੀ ਤਰ੍ਹਾਂ ਦਸ ਦਿਤੇ ਹਨ। ਜਿਸ ਤਰ੍ਹਾਂ ਇਕ ਮਸਤ ਹਾਥੀ ਸਭ ਬੰਧਨ ਤੋੜ ਕੇ ਆਪਣੇ ਰਖਵਾਲੇ ਨੂੰ ਸਖ਼ਤ ਸਜ਼ਾ ਦੇ ਕੇ ਮਾਰ ਦਿੰਦਾ ਹੈ, ਉਸੇ ਤਰ੍ਹਾਂ ਮੈਂ ਤੇਰਾ ਨਾਸ਼ ਕਰ ਦੇਵਾਂਗਾ, ਪ੍ਰੰਤੂ ਮੇਰਾ ਆਪਣਾ ਅੰਤ ਮੌਤ ਨਾਲੋਂ ਵੀ ਭੈੜਾ ਹੋਵੇਗਾ, ਕਿਉਂ ਜੋ ਮੈਂ ਸਿਸਕ ਸਿਸਕ ਕੇ ਮਰਾਂਗਾ। ਆਹ ! ਭੋਜਨ ਮੇਰੇ ਸਾਹਮਣੇ ਹੈ, ਪਰ ਮੈਂ ਖਾ ਨਹੀਂ ਸਕਦਾ, ਲਾਹਨਤ ਹੈ ਇਸ ਤਸਵੀਰ ਤੇ, ਜਿਸ ਨੇ ਮੈਨੂੰ ਤਬਾਹ ਕਰ ਦਿਤਾ ਹੈ ਤੇ ਨਾਲੇ ਉਸ ਚਿਤਰਕਾਰ ਤੇ ਜਿਸ ਨੇ ਇਹ ਤਸਵੀਰ ਬਣਾਈ।"

ਉਸ ਨੇ ਸਾਰੀ ਰਾਤ ਤਸਵੀਰ ਵੇਖਦਿਆਂ ਬੜੀ ਬੇਚੈਨੀ ਨਾਲ ਕੱਟੀ। ਦਿਨ ਬਾਗ਼ ਵਿਚ ਟਹਿਲਦਿਆਂ ਤੇ ਭਗੀਰਥ ਨਾਲ ਗੱਲਾਂ ਕਰਦਿਆਂ ਬਿਤਾਇਆ ਤੇ ਸ਼ਾਮ ਨੂੰ ਦੋਵੇਂ ਦਰਬਾਰ ਵਿਚ ਪੁਜੇ। ਰਾਜ ਕੁਮਾਰੀ ਪੂਰੀ ਸਜ ਧਜ ਨਾਲ ਸਿੰਘਾਸਨ ਤੇ ਬਰਾਜਮਾਨ ਸੀ। ਉਸ ਨੇ ਰਾਜੇ ਵੱਲ ਆਪਣੀਆਂ ਉਨੀਂਦਰੇ ਨਾਲ ਲਾਲ ਹੋਈਆਂ ਅੱਖਾਂ ਨਾਲ ਵੇਖਿਆ। ਰਾਜਾ ਉਨ੍ਹਾਂ ਭਖਦੀਆਂ ਅੱਖਾਂ ਦੀ ਗਰਮੀ ਨਾਲ ਝੁਲਸਿਆ ਹੋਇਆ ਸੰਦਲੀ ਤੇ ਬੈਠ ਗਿਆ ਅਤੇ ਅਸਚਰਜਤਾ ਨਾਲ ਉਸ ਵਲ

ਵੇਖਣ ਲਗ ਪਿਆ। ਭਗੀਰਥ ਨੇ ਅਗੇ ਵਧ ਕੇ ਆਖਿਆ–

"ਰਾਜ ਕੁਮਾਰੀ ਜੀ ! ਇਕ ਰਾਜਾ ਸੀ, ਜਿਸ ਨੂੰ ਰਾਜ ਕਾਜ ਤੋਂ ਬਹੁਤ ਘਿਰਣਾ ਸੀ। ਉਹ ਸਾਰਾ ਸਮਾਂ ਬਿਸਤਰੇ ਤੇ ਲੰਮਿਆਂ ਪਿਆਂ ਹੀ ਬਿਤਾ ਛਡਦਾ ਸੀ। ਉਹ ਬ੍ਰਾਹਮਣਾਂ ਦੇ ਧਰਮ ਕਾਰਜਾਂ ਤੋਂ ਬਹੁਤ ਚਿੜ੍ਹਦਾ ਸੀ ਅਤ ਸ਼ਰਾਬ ਤੇ ਸੁੰਦਰਤਾ ਦਾ ਚਾਹਵਾਨ ਸੀ। ਜੇ ਉਸ ਨੂੰ ਕੋਈ ਚੰਗਾ ਰਾਹ ਦਸਦਾ ਤਾਂ ਉਹ ਉਸ ਨੂੰ ਦੇਸ ਨਿਕਾਲਾ ਦੇ ਦਿੰਦਾ। ਸਮੇਂ ਨੇ ਉਸ ਦੀ ਹਾਲਤ ਬਹੁਤ ਭੈੜੀ ਕਰ ਦਿਤੀ। ਹਦੋਂ ਵਧ ਐਸ਼-ਪ੍ਰਸਤੀ ਨੇ ਉਸ ਦੀ ਆਤਮਾ ਨੂੰ ਕੁਚਲ ਦਿਤਾ। ਇਸ ਦੁਖ ਤੋਂ ਬਚਣ ਲਈ ਇਕੋ ਤਰੀਕਾ ਸੀ ਕਿ ਪਾਪ ਦੀ ਯਾਦ ਨੂੰ ਐਸ਼ ਦੇ ਸਾਗਰ ਵਿਚ ਡਬੋ ਦੇਵੇ।

"ਇਕ ਦਿਨ ਉਹ ਸ਼ਿਕਾਰ ਲਈ ਗਿਆ ਅਤੇ ਕਿਸੇ ਸ਼ਿਕਾਰ ਦਾ ਪਿਛਾ ਕਰਦਿਆਂ ਰਸਤਾ ਭੁਲ ਗਿਆ। ਏਨੇ ਨੂੰ ਸ਼ਾਮ ਹੋ ਗਈ। ਉਹ ਸੋਚਣ ਲਗਾ ਕਿ ਰਾਤ ਕਿਥੇ ਕੱਟੀ ਜਾਵੇ। ਇਸੇ ਸੋਚ ਵਿਚ ਸੀ ਕਿ ਉਸ ਨੂੰ ਇਕ ਬੁਢੇ ਜੋਗੀ ਦੀ ਕੁਟੀਆ ਵਿਖਾਈ ਦਿਤੀ। ਉਹ ਆਪਣੇ ਨੌਕਰਾਂ ਨੂੰ ਉਥੇ ਹੀ ਛਡ ਕੇ ਕੁਟੀਆ ਵਿਚ ਚਲਾ ਗਿਆ ਤੇ ਜੜ੍ਹੀਆਂ ਬੂਟੀਆਂ ਅਤੇ ਫਲ ਖਾ ਕੇ ਘਾਹ ਦੇ ਬਿਸਤਰੇ ਤੇ ਸੌਂ ਗਿਆ।

"ਉਸ ਨੇ ਸੁਪਨੇ ਵਿਚ ਵੇਖਿਆ ਕਿ ਉਹ ਇਕ ਦਰਿਆ ਦੇ ਕੰਢੇ ਖੜਾ ਹੈ, ਜਿਸ ਦਾ ਪਾਣੀ ਸੂਰਜ ਦੀ ਰੋਸ਼ਨੀ ਵਿਚ ਝਿਲ-ਮਿਲ ਝਿਲਮਿਲ ਕਰ ਰਿਹਾ ਹੈ। ਉਸ ਦੇ ਹਥ ਵਿਚ ਇਕ ਬੀਜ ਹੈ। ਉਹ ਧਰਤੀ ਪੁਟਦਾ ਹੈ ਤੇ ਬੀਜ ਉਸ ਵਿਚ ਦਬ ਕੇ ਉਸ ਨੂੰ ਦਰਿਆ ਦਾ ਪਾਣੀ ਦਿੰਦਾ ਹੈ। ਉਹ ਬੀਜ ਫੁਟ ਕੇ ਬੂਟਾ ਬਣਦਾ ਹੈ ਅਤੇ ਫਿਰ ਛੇਤੀ ਨਾਲ ਰੁਖ ਦੀ ਸ਼ਕਲ ਧਾਰ ਲੈਂਦਾ ਹੈ। ਰੁਖ ਦੇ ਪੱਤੇ ਨਿਕਲਦੇ ਹਨ ਅਤੇ ਅਖ਼ੀਰ ਉਨ੍ਹਾਂ ਨਾਲ ਇਕ ਫਲ ਲਗਦਾ ਹੈ ਜਿਹੜਾ ਵਧਦਾ ਵਧਦਾ ਕਦੂ ਜਿਨਾ ਹੋ ਜਾਂਦਾ ਹੈ। ਪਹਿਲਾਂ ਉਸ ਦਾ ਰੰਗ ਹਰਾ ਤੇ ਫਿਰ ਸਖ਼ਤ ਲਾਲ ਹੋ ਕੇ ਰੋਸ਼ਨੀ

ਵਿਚ ਖ਼ੂਬ ਚਮਕਦਾ ਹੈ ਅਤੇ ਫਿਰ ਆਪਣੇ ਹੀ ਭਾਰ ਨਾਲ ਹੇਠਾਂ ਆ ਜਾਂਦਾ ਹੈ। ਉਹ ਹਥ ਵਧਾ ਕੇ ਉਸ ਨੂੰ ਤੋੜ ਕੇ ਖਾ ਲੈਂਦਾ ਹੈ।

"ਅਚਨਚੇਤ ਇਕ ਵਡਾ ਸਾਰਾ ਹਥ ਅਗੇ ਵਧਦਾ ਹੈ ਤੇ ਉਸ ਨੂੰ ਫੜ ਕੇ ਦੂਰ ਲੈ ਜਾਂਦਾ ਹੈ ਅਤੇ ਇਕ ਪਤਲੀ ਜਹੀ ਰਸੀ ਨਾਲ ਇਕ ਸੁਰੰਗ ਵਿਚ ਲਟਕਾ ਦਿੰਦਾ ਹੈ। ਉਹ ਡਰ ਕੇ ਹੇਠਾਂ ਵੇਖਦਾ ਹੈ ਤਾਂ ਉਸ ਨੂੰ ਸੁਰੰਗ ਦੀਆਂ ਅਥਾਹ ਡੂੰਘਾਈਆਂ ਦਿਸਦੀਆਂ ਹਨ। ਉਪਰ ਵੇਖਦਾ ਹੈ ਤਾਂ ਇਕ ਗਿਧ ਆਪਣੀ ਚੁੰਝ ਨਾਲ ਰਸੀ ਵਢਦੀ ਦਿਸਦੀ ਹੈ। ਇਹ ਦ੍ਰਿਸ਼ ਵੇਖ ਉਸ ਦਾ ਸਰੀਰ ਕੰਬਣ ਲਗ ਪੈਂਦਾ ਹੈ। ਉਹ ਚੀਕ ਕੇ ਜਾਗ ਉਠਦਾ ਹੈ ਅਤੇ ਕੀ ਵੇਖਦਾ ਹੈ ਕਿ ਬੁਢਾ ਜੋਗੀ ਕੁਟੀਆ ਦੀ ਛੱਤ ਵਿਚ ਅੰਦਰ ਆਉਣ ਵਾਲੀ ਚਾਨਣੀ ਵਿਚ ਖੜਾ ਕੁਝ ਪੜ੍ਹ ਰਿਹਾ ਹੈ।

"ਉਹ ਫਿਰ ਸੌਂ ਗਿਆ। ਉਸ ਨੇ ਫਿਰ ਸੁਪਨਾ ਵੇਖਿਆ ਕਿ ਉਹ ਬੀਜ ਬੀਜ਼ਦਾ ਹੈ ਅਤੇ ਉਸ ਨੂੰ ਦਰਿਆ ਦਾ ਪਾਣੀ ਦਿੰਦਾ ਹੈ। ਉਹ ਬੀਜ ਫੁਟ ਕੇ ਫਿਰ ਇਕ ਰੁਖ ਬਣ ਜਾਂਦਾ ਹੈ। ਉਸ ਵਿਚੋਂ ਪੱਤੇ ਤੇ ਟਾਹਣੀਆਂ ਨਿਕਲਦੀਆਂ ਹਨ ਅਤੇ ਫਿਰ ਫਲ ਲਗਦਾ ਹੈ ਜਿਹੜਾ ਪਹਿਲਾਂ ਵਾਂਗ ਹਰਾ ਤੇ ਲਾਲ ਹੋ ਜਾਂਦਾ ਹੈ ਅਤੇ ਉਸ ਦੇ ਹਥਾਂ ਵਿਚ ਪਹੁੰਚ ਜਾਂਦਾ ਹੈ। ਉਹ ਫਿਰ ਉਸ ਨੂੰ ਤੋੜ ਕੇ ਖਾ ਲੈਂਦਾ ਹੈ ਅਤੇ ਉਸ ਨੂੰ ਖਾਂਦਿਆਂ ਹੀ ਉਸ ਦੀ ਆਤਮਾ ਵਿਚ ਖ਼ੁਸ਼ੀ ਦੀ ਲਹਿਰ ਦੌੜ ਜਾਂਦੀ ਹੈ।

"ਇਹ ਸੁਪਨਾ ਵੇਖ ਕੇ ਉਹ ਮਿਠੀ ਨੀਂਦ ਸੌਂ ਗਿਆ। ਸਵੇਰੇ ਬੁਢੇ ਜੋਗੀ ਨੇ ਉਸ ਨੂੰ ਜਗਾ ਦਿਤਾ। ਸੂਰਜ ਦਾ ਚਾਨਣ ਕੁਟੀਆ ਦੇ ਬੂਹੇ ਥਾਣੀਂ ਅੰਦਰ ਆ ਰਿਹਾ ਸੀ। ਉਹ ਉਠਿਆ, ਆਪਣੇ ਮਹਿਲ ਵਿਚ ਵਾਪਸ ਆਇਆ ਤੇ ਉਸ ਨੇ ਆਪਣੀਆਂ ਸਾਰੀਆਂ ਆਦਤਾਂ ਬਦਲ ਲਈਆਂ।

"ਹੁਣ ਰਾਜ ਕੁਮਾਰੀ ਜੀ ! ਤੁਸੀਂ ਉਤਰ ਦਿਓ ਕਿ ਉਸ ਨੇ

ਆਪਣੀਆਂ ਆਦਤਾਂ ਕਿਉਂ ਬਦਲ ਲਈਆਂ।"

ਏਨਾ ਆਖ ਭਗੀਰਥ ਚੁਪ ਹੋ ਗਿਆ। ਰਾਜ ਕੁਮਾਰੀ ਨੇ ਕਿਹਾ, "ਉਹ ਡਰ ਗਿਆ ਸੀ। ਉਹ ਰੁਖ ਉਸ ਦੇ ਬੁਰੇ ਕੰਮਾਂ ਦਾ ਨਕਸ਼ਾ ਸੀ। ਉਸ ਦਾ ਫਲ ਖਾਣਾ ਉਨ੍ਹਾਂ ਦੇ ਨਤੀਜਿਆਂ ਦਾ ਪਕਾ ਹੋਣਾ ਸੀ ਜਿਸ ਦੀ ਉਸ ਨੂੰ ਸਜ਼ਾ ਮਿਲੀ। ਇਸ ਦਾ ਇਕ ਮਧਮ ਜਿਹਾ ਦ੍ਰਿਸ਼ ਉਸ ਨੇ ਪਹਿਲੇ ਸੁਪਨੇ ਵਿਚ ਵੇਖਿਆ। ਪ੍ਰੰਤੂ ਜੇ ਉਹ ਆਪਣਾ ਜੀਵਨ ਨੇਕੀ ਨਾਲ ਕਟੇ ਅਤੇ ਬਦੀ ਤੋਂ ਬਚੇ ਤਾਂ ਉਸ ਦੀ ਮੁਕਤੀ ਹੋ ਸਕਦੀ ਹੈ, ਉਸ ਮਿਠੀ ਨੀਂਦ ਵਾਂਗ ਜਿਹੜੀ ਦੂਜਾ ਸੁਫ਼ਨਾ ਵੇਖਣ ਮਗਰੋਂ ਉਸ ਨੂੰ ਨਸੀਬ ਹੋਈ, ਜਿਸ ਨੇ ਉਸ ਨੂੰ ਬਦਲਾ ਦਿਤਾ।"

ਇਹ ਆਖ ਰਾਜ ਕੁਮਾਰੀ ਨੇ ਰਾਜੇ ਵਲ ਅਫ਼ਸੋਸ-ਭਰੀ ਤਕਣੀ ਨਾਲ ਵੇਖਿਆ ਅਤੇ ਉਠ ਕੇ ਚਲੀ ਗਈ ਤੇ ਨਾਲ ਹੀ ਰਾਜੇ ਦੇ ਦਿਲ ਦਾ ਚੈਨ ਵੀ ਲੈ ਗਈ। ਉਸ ਦੀ ਰਾਤਾਂ ਦੀ ਨੀਂਦ ਹਰਾਮ ਕਰ ਗਈ, ਉਸ ਦੇ ਦਿਲ ਸਾਗਰ ਦੇ ਇਕ ਥਾਂ ਖੜੇ ਪਾਣੀ ਵਿਚ ਆਪਣੀ ਸੁੰਦਰਤਾ ਦਾ ਪੱਥਰ ਸੁਟ ਕੇ ਪਾਣੀ ਵਿਚ ਹਲ ਚਲ ਪੈਦਾ ਕਰਦੀ ਹੋਈ ਇਕ ਪਾਸੇ ਵਲ ਟੁਰ ਗਈ। ਰਾਜਾ ਤੇ ਭਗੀਰਥ ਵਾਪਸ ਆ ਗਏ।



# ਪ੍ਰੇਮ ਤੇ ਮੌਤ

ਰਾਜੇ ਨੇ ਭਗੀਰਥ ਨੂੰ ਕਿਹਾ, "ਮਿੱਤ੍ਰ ! ਇਹ ਸੱਚ ਹੈ ਕਿ ਮੈਂ ਕਿਸੇ ਪਿਛਲੇ ਜਨਮ ਦਾ ਕੀਤਾ ਭੋਗ ਰਿਹਾ ਹਾਂ। ਹੁਣ ਕੇਵਲ ਚਾਰ ਦਿਨ ਬਾਕੀ ਰਹਿ ਗਏ ਹਨ। ਮੈਨੂੰ ਨਜ਼ਰ ਆ ਰਿਹਾ ਹੈ ਕਿ ਰਾਜ ਕੁਮਾਰੀ ਪ੍ਰੀਖਿਆ ਵਿਚ ਪੂਰੀ ਉਤਰੇਗੀ। ਹੁਣ ਤਾਂ ਤਸਵੀਰ ਦਾ ਅੰਮ੍ਰਿਤ ਵੀ ਵਿਸ਼ ਬਣ ਗਿਆ ਹੈ, ਜਿਹੜਾ ਦਿਨ ਚੜ੍ਹਨ ਤੋਂ ਪਹਿਲ਼ਾਂ ਪਹਿਲਾਂ ਮੈਨੂੰ ਖ਼ਤਮ ਕਰ ਦੇਵੇਗਾ।"

ਉਸ ਨੇ ਸਾਰੀ ਰਾਤ ਨਿਰਾਸਤਾ ਵਿਚ ਤਸਵੀਰ ਤਕਦਿਆਂ ਕੱਟੀ। ਦਿਨ ਬਾਗ਼ ਵਿਚ ਟਹਿਲ ਕੇ ਬਿਤਾਇਆ ਤੇ ਸ਼ਾਮ ਨੂੰ ਫਿਰ ਭਗੀਰਥ ਨੂੰ ਨਾਲ ਲੈ ਕੇ ਦਰਬਾਰ ਵਿਚ ਪੁਜਾ। ਰਾਜ ਕੁਮਾਰੀ ਲਾਲ ਰੰਗ ਦੀ ਸਾੜ੍ਹੀ ਤੇ ਕੀਮਤੀ ਜਵਾਹਰਾਤ ਪਾਈ ਸਿੰਘਾਸਨ ਤੇ ਬਰਾਜਮਾਨ ਸੀ। ਉਸ ਨੇ ਨਿਉਂ ਕੇ ਰਾਜੇ ਵੱਲ ਵੇਖਿਆ। ਰਾਜੇ ਨੂੰ ਉਸ ਦੀ ਇਹ ਨਜ਼ਾਕਤ ਬਹੁਤ ਚੰਗੀ ਲੱਗੀ। ਉਹ ਇਕ ਸੰਦਲੀ ਤੇ ਬੈਠ ਗਿਆ। ਭਗੀਰਥ ਅੱਗੇ ਵਧਿਆ ਤੇ ਕਹਿਣ ਲੱਗਾ–

"ਰਾਜ ਕੁਮਾਰੀ ਜੀ ! ਕੋਈ ਪ੍ਰੇਮੀ ਆਪਣੀ ਪ੍ਰੇਮਿਕਾ ਦੀ ਮੌਤ ਦਾ ਮਾਤਮ ਕਰ ਰਿਹਾ ਸੀ ਅਤੇ ਕਹਿ ਰਿਹਾ ਸੀ, 'ਹੇ ਮੌਤ ! ਤੂੰ ਬਲੀ ਹੈਂ, ਪਰ ਪ੍ਰੇਮ ਤੇਰੇ ਕੋਲੋਂ ਵੀ ਬਲੀ ਹੈ।'

"ਇਹ ਗੱਲ ਯਮ ਨੇ ਸੁਣ ਲਈ ਅਤੇ ਉਸ ਨੇ ਫੁਲਾਂ ਦੀ ਕਮਾਨ ਵਾਲੇ ਕਾਮ ਦੇਵ ਨੂੰ ਆਖਿਆ–

" 'ਸੁਣਿਆ ਈ ! ਵੇਖ ਉਹ ਬੇ-ਸਮਝ ਕਹੀਆਂ ਬੱਚਿਆਂ

ਵਾਂਗੂੰ ਫ਼ਲਤੂ ਗੱਲਾਂ ਕਰ ਰਿਹਾ ਹੈ।'

"ਕਾਮ ਦੇਵ ਨੇ ਕਿਹਾ, 'ਇਹ ਫ਼ਾਲਤੂ ਗੱਲਾਂ ਨਹੀਂ, ਸਗੋਂ ਇਹ ਇਕ ਸਚਾਈ ਹੈ ਕਿ ਮੈਂ ਵਧੇਰੇ ਬਲੀ ਹਾਂ।'

"ਦੋਹਾਂ ਵਿਚ ਬਹਿਸ ਛਿੜ ਪਈ। ਥੋੜ੍ਹੇ ਚਿਰ ਮਗਰੋਂ ਕਾਮ ਦੇਵ ਬੋਲਿਆ, 'ਗੱਲਾਂ ਦਾ ਕੀ ਲਾਭ ! ਆਓ ਇਸ ਗੱਲ ਨੂੰ ਪਰਖ ਲਈਏ ਅਤੇ ਆਪਣਾ ਆਪਣਾ ਬਲ ਅਜ਼ਮਾ ਲਈਏ।'

"ਯਮ ਨੇ ਕਿਹਾ, 'ਚੰਗਾ, ਇਸੇ ਤਰ੍ਹਾਂ ਕਰ ਕੇ ਵੇਖ ਲਵੋ।'

"ਉਨ੍ਹਾਂ ਨੇ ਇਸ ਤਜਰਬੇ ਲਈ ਤਿੰਨ ਚੀਜ਼ਾਂ ਚੁਣੀਆਂ—ਇਕ ਬਲਵਾਨ ਮਨੁਸ਼, ਬੋੜ੍ਹ ਦਾ ਰੁਖ ਅਤੇ ਜੋਗੀ ਦਾ ਮਨ।

"ਯਮ ਪਹਿਲਾਂ ਬੋੜ੍ਹ ਦੇ ਰੁਖ ਕੋਲ ਗਿਆ ਅਤੇ ਆਪਣੇ ਬਲ ਨਾਲ ਉਸ ਦੀਆਂ ਜੜ੍ਹਾਂ ਨੂੰ ਮੁਰਦਾ ਕਰ ਦਿਤਾ। ਪਰ ਜਿਉਂ ਹੀ ਉਹ ਮੁਰਦਾ ਹੋਈਆਂ, ਕਾਮ ਦੇਵ ਨੇ ਉਨ੍ਹਾਂ ਤੇ ਹਥ ਫੇਰਿਆ ਤੇ ਜੜ੍ਹਾਂ ਵਿਚੋਂ ਨਵੀਆਂ ਕੂੰਬਲੀਆਂ ਫੁਟ ਪਈਆਂ, ਜਿਹੜੀਆਂ ਫਿਰ ਵਧਣ ਲਗ ਪਈਆਂ। ਇਸੇ ਤਰ੍ਹਾਂ ਉਨ੍ਹਾਂ ਵਿਚੋਂ ਨਵੀਆਂ ਟਾਹਣੀਆਂ ਨਿਕਲਦੀਆਂ ਤੇ ਵਧਦੀਆਂ ਰਹੀਆਂ।

"ਕਾਮ ਦੇਵ ਨੇ ਕਿਹਾ, 'ਵੇਖ ! ਮੈਂ ਜਿਤ ਗਿਆ ਹਾਂ।'

"ਯਮ ਨੇ ਆਖਿਆ, 'ਸਬਰ ਕਰ ਤੇ ਅਜੇ ਵੇਖ।'

"ਫਿਰ ਉਹ ਬਲਵਾਨ ਮਨੁਸ਼ ਪਾਸ ਗਿਆ ਅਤੇ ਬਿਲਕੁਲ ਉਸ ਵੇਲੇ ਜਦ ਉਹ ਲੜਾਈ ਵਿਚ ਸਿਰਪਟ ਲੜ ਰਿਹਾ ਸੀ, ਉਸ ਦੇ ਦਿਲ ਤੇ ਚੋਟ ਮਾਰ ਕੇ ਉਸ ਨੂੰ ਮਾਰ ਦਿਤਾ, ਪਰ ਸਮਾਰਾ ਨੇ ਉਸ ਦੇਸ਼ ਦੇ ਲੋਕਾਂ ਦੇ ਦਿਲਾਂ ਨੂੰ ਗਰਮਾਇਆ। ਉਹ ਉਸ ਬਲਵਾਨ ਦਾ ਮਾਤਮ ਕਰਨ ਲਗੇ ਅਤੇ ਉਨ੍ਹਾਂ ਨੇ ਉਸ ਦੀ ਯਾਦ ਵਿਚ ਇਕ ਸੁੰਦਰ ਯਾਦਗਾਰ ਕਾਇਮ ਕਰ ਦਿਤੀ। ਕਵੀਆਂ ਨੇ ਉਸ ਦੀ ਬਹਾਦਰੀ ਦੇ ਗੀਤ ਗਾਏ ਅਤੇ ਮਾਵਾਂ ਨੇ ਆਪਣੇ ਬੱਚਿਆਂ ਦੇ ਨਾਂ ਉਸ ਦੇ ਨਾਂ ਤੇ ਰਖੇ ਅਤੇ ਦੇਵਤਿਆਂ ਵਾਂਗ ਮੰਦਰਾਂ

ਵਿਚ ਉਸ ਦੀ ਮੂਰਤੀ ਦੀ ਪੂਜਾ ਹੋਣ ਲਗ ਪਈ।

"ਕਾਮ ਦੇਵ ਨੇ ਕਿਹਾ, 'ਵੇਖ ਲੈ ਮੈਂ ਫਿਰ ਜਿਤ ਗਿਆ, ਹੁਣ ਵੀ ਮੰਨ ਜਾ ਕਿ ਮੈਂ ਤੇਰੇ ਕੋਲੋਂ ਵਧ ਬਲਵਾਨ ਹਾਂ।'

"ਪਰ ਯਮ ਨੇ ਕਿਹਾ, 'ਸਬਰ ਕਰ ਤੇ ਅਜੇ ਹੋਰ ਵੇਖ।'

"ਫਿਰ ਯਮ ਜੋਗੀ ਕੋਲ ਗਿਆ ਅਤੇ ਉਸ ਦੇ ਦਿਲ ਤੇ ਚੋਟ ਲਾਈ। ਜਿਉਂ ਹੀ ਯਮ ਨੇ ਇਸ ਤਰ੍ਹਾਂ ਕੀਤਾ, ਕਾਮ ਫਿਰ ਉਸ ਦੇ ਮਨ ਵਿਚ ਲਹਿਰਾਣ ਲਗਾ ਤੇ ਉਸ ਦੇ ਹੋਸ਼ ਹਵਾਸ ਫਿਰ ਤਾਜ਼ਾ ਹੋ ਗਏ ਅਤੇ ਇਸੇ ਤਰ੍ਹਾਂ ਜੋਗੀ ਦੇ ਮਨ ਵਿਚ ਇਹ ਜੰਗ ਜਾਰੀ ਰਹੀ। ਕਦੀ ਉਹ ਦੁਨੀਆਂ ਲਈ ਮਰ ਜਾਂਦਾ, ਕਦੀ ਫਿਰ ਜੀ ਪੈਂਦਾ।

"ਕਾਮ ਦੇਵ ਨੇ ਕਿਹਾ, ਵੇਖ ! ਮੈਂ ਤੇਰੇ ਤੋਂ ਵਧੇਰੇ ਬਲਵਾਨ ਹਾਂ, ਜਿਤ ਮੇਰੀ ਹੈ, ਹੁਣ ਵੀ ਹਾਰ ਮੰਨ ਜਾ।'

"ਪ੍ਰੰਤੂ ਯਮ ਨੇ ਆਖਿਆ, 'ਮੈਂ ਜ਼ਿਆਦਾ ਤਕੜਾ ਹਾਂ, ਉਹ ਪ੍ਰੇਮੀ ਝੂਠ ਕਹਿੰਦਾ ਸੀ।'

"ਕਾਮ ਦੇਵ ਹਸ ਪਿਆ ਤੇ ਉਸ ਦਾ ਮਖ਼ੌਲ ਉਡਾਉਣ ਲਗਾ।

"ਹੁਣ ਰਾਜ ਕੁਮਾਰੀ ਜੀ ! ਤੁਸੀਂ ਉਤਰ ਦਿਓ ਕਿ ਕੌਣ ਵਧੇਰੇ ਬਲਵਾਨ ਹੈ।"

ਏਨਾ ਆਖ ਭਗੀਰਥ ਚੁਪ ਹੋ ਗਿਆ। ਰਾਜ ਕੁਮਾਰੀ ਦਾ ਰੰਗ ਫਿੱਕਾ ਪੈ ਗਿਆ ਅਤੇ ਉਹ ਮਧਮ ਜਹੀ ਅਵਾਜ਼ ਵਿਚ ਕਹਿਣ ਲਗੀ—

"ਕਾਮ ਦੇਵ ਚਲਾਕ ਹੈ। ਕਿਸੇ ਵੇਲੇ ਉਹ ਜ਼ਿਆਦਾ ਬਲ-ਵਾਨ ਹੁੰਦਾ ਹੈ, ਇਸੇ ਲਈ ਉਸ ਨੇ ਯਮ ਨੂੰ ਲਲਕਾਰਿਆ ਸੀ। ਉਹ ਚੰਗੀ ਤਰ੍ਹਾਂ ਜਾਣਦਾ ਸੀ ਕਿ ਸਾਰੇ ਮੌਕੇ ਵਕਤ ਤੇ ਥਾਂ ਦੀ ਕੈਦ ਵਿਚ ਮਹਿਦੂਦ ਨਹੀਂ ਹੁੰਦੇ। ਪ੍ਰੰਤੂ ਯਮ ਉਸ ਤੋਂ ਬਲਵਾਨ ਹੈ, ਕਿਉਂ ਜੋ ਉਹ ਗ਼ੈਰ-ਮਹਿਦੂਦ ਹੈ। ਉਹ ਆਪ ਵਕਤ ਹੈ। ਆਦਿ

ਤੇ ਅੰਤ ਤੋ ਬਿਨਾਂ ਇਕ ਹੋਰ ਅਜਿਹੀ ਤਾਕਤ ਹੈ ਜਿਹੜੀ ਹਰ ਬੰਧਨ ਤੋਂ ਆਜ਼ਾਦ ਹੈ ਅਤੇ ਜਿਸ ਤਰ੍ਹਾਂ ਗੰਗਾ ਮਾਤਾ ਦਾ ਤੇਜ਼ ਵਹਿਣ ਇਕ ਪਿਆਲੇ ਵਿਚ ਨਹੀਂ ਸਮਾ ਸਕਦਾ, ਇਸੇ ਤਰ੍ਹਾਂ ਕਿਸੇ ਖ਼ਾਸ ਮੌਕੇ ਤੋਂ ਇਸ ਦੀ ਸ਼ਕਤੀ ਦਾ ਅੰਦਾਜ਼ਾ ਨਹੀਂ ਲਾਇਆ ਜਾ ਸਕਦਾ।"

ਇਹ ਕਹਿ ਕੇ ਰਾਜ ਕੁਮਾਰੀ ਉਠੀ ਤੇ ਰਾਜੇ ਵਲ ਚਿੰਤਾ-ਭਰੀ ਤੱਕਣੀ ਨਾਲ ਵੇਖਦੀ ਹੋਈ ਚਲੀ ਗਈ ਤੇ ਰਾਜੇ ਦੇ ਅਰਮਾਨ ਤੜਫਦੇ ਹੀ ਰਹਿ ਗਏ। ਰਾਜਾ ਤੇ ਭਗੀਰਥ ਵਾਪਸ ਆ ਗਏ।



# ਨਿਰਬਲ ਆਤਮਾ

ਰਾਜੇ ਨੇ ਭਗੀਰਥ ਨੂੰ ਕਿਹਾ 'ਮਿੱਤ੍ਰ ! ਹੁਣ ਮੇਰੀ ਖ਼ੁਸ਼ੀ ਦਾ ਅੰਤ ਹੀ ਹੈ ਕਿਉਂ ਜੋ ਮੇਰਾ ਆਪਣਾ ਅੰਤਮ ਸਮਾਂ ਨੇੜੇ ਹੈ। ਕੇਵਲ ਤਿੰਨ ਦਿਨ ਰਹਿ ਗਏ ਹਨ, ਇਹ ਵੀ ਪਿਛਲੇ ਦਿਨਾਂ ਵਾਂਗ ਬੀਤ ਜਾਣਗੇ ਅਤੇ ਨਾਲ ਹੀ ਮੇਰੇ ਜੀਵਨ ਦਾ ਸੂਰਜ ਵੀ ਸਦਾ ਲਈ ਡੁਬ ਜਾਵੇਗਾ। ਆਹ ! ਉਹ ਏਨੀ ਸਿਆਣੀ ਤੇ ਸੁੰਦਰ ਨਾ ਹੁੰਦੀ ! ਇਨ੍ਹਾਂ ਦੋਹਾਂ ਗੁਣਾਂ ਨੇ ਮਿਲ ਕੇ ਮੈਨੂੰ ਬਰਬਾਦ ਕਰ ਦਿਤਾ। ਲਾਹਨਤ ਹੈ ਇਸ ਤਸਵੀਰ ਤੇ ਜਿਸ ਨੇ ਮੈਨੂੰ ਬ੍ਰਿਹੋਂ ਦੀ ਅੱਗ ਵਿਚ ਸਾੜ ਕੇ ਸੁਆਹ ਕਰ ਦਿਤਾ ਹੈ ਤੇ ਜੋ ਦਿਨਾਂ ਵਿਚ ਹੀ ਮੈਨੂੰ ਮਿਟੀ ਵਿਚ ਮਿਲਾ ਦੇਣ ਵਾਲੀ ਹੈ।"

ਉਸ ਨੇ ਸਾਰੀ ਰਾਤ ਇਸੇ ਚਿੰਤਾ ਵਿਚ ਜਾਗਦਿਆਂ ਹੀ ਕਟੀ। ਦਿਨ ਬਾਗ਼ ਵਿਚ ਟਹਿਲਦਿਆਂ ਬਿਤਾਇਆ ਤੇ ਸ਼ਾਮ ਵੇਲੇ ਭਗੀਰਥ ਨੂੰ ਨਾਲ ਲੈ ਕੇ ਦਰਬਾਰ ਵਿਚ ਪੁਜਾ। ਰਾਜ ਕੁਮਾਰੀ ਸੁਨਿਹਰੀ ਕਪੜਿਆਂ ਵਿਚ ਆਪਣੇ ਸਿੰਘਾਸਨ ਤੇ ਬਰਾਜਮਾਨ ਸੀ। ਉਸ ਨੇ ਰਾਜੇ ਵਲ ਅਜਿਹੀ ਨਜ਼ਰ ਨਾਲ ਵੇਖਿਆ ਜਿਸ ਵਿਚ ਖ਼ੁਸ਼ੀ ਤੇ ਚਿੰਤਾ ਇਕ ਦੂਜੇ ਤੇ ਜਿਤ ਪਾਉਣ ਲਈ ਯੁਧ ਕਰਦੀਆਂ ਦਿਸ ਰਹੀਆਂ ਸਨ। ਰਾਜੇ ਨੂੰ ਉਸ ਦੀ ਇਸ ਤਕਣੀ ਨੇ ਹੋਰ ਆਪਣੇ ਵਲ ਖਿਚ ਲਿਆ। ਉਹ ਸੰਦਲੀ ਤੇ ਬੈਠ ਗਿਆ ਤੇ ਭਗੀਰਥ ਕਹਿਣ ਲਗਾ—

"ਰਾਜ ਕੁਮਾਰੀ ਜੀ ! ਇਕ ਬ੍ਰਾਹਮਣ ਸੀ, ਜਿਸ ਦਾ ਨਾਂ ਕਰਤਾ ਕਰਤ ਸੀ। ਉਸ ਨੇ ਵੇਦ ਪੜ੍ਹਨੇ ਛਡ ਦਿਤੇ ਅਤੇ ਆਪਣੇ

ਸਭਨਾਂ ਫ਼ਰਜ਼ਾਂ ਤੋਂ ਲਾ-ਪਰਵਾਹ ਹੋ ਕੇ ਬੁਰੇ ਰਾਹ ਤੇ ਚਲਣ ਲਗਾ। ਉਹ ਨਗਰੀ ਦੇ ਜਵਾਰੀਆਂ, ਚੋਰਾਂ ਤੇ ਕਸਬੀਆਂ ਨਾਲ ਮੇਲ ਜੋਲ ਰਖਦਾ ਤੇ ਰਾਤ ਨੂੰ ਮਰਘਟ ਵਿਚ ਭੂਤਾਂ ਤੇ ਮੁਰਦਾ ਲਾਸ਼ਾਂ ਕੋਲ ਜਾ ਕੇ ਅਪਵਿਤ੍ਰ ਜੰਤਰ ਮੰਤਰ ਪੜ੍ਹਦਾ। ਇਕ ਰਾਤ ਕਿਸੇ ਬਲਦੀ ਚਿਖਾ ਦੇ ਧੂੰਏਂ ਵਿਚੋਂ ਇਕ ਚੜੇਲ ਨਿਕਲੀ ਅਤੇ ਕਹਿਣ ਲਗੀ–

"ਮੈਂ ਭੁਖੀ ਹਾਂ, ਮੈਨੂੰ ਕਿਤਿਓਂ ਤਾਜ਼ਾ ਮਾਸ ਲਿਆ ਦੇ, ਨਹੀਂ ਤਾਂ ਮੈਂ ਤੇਰੀ ਬੋਟੀ ਬੋਟੀ ਕਰ ਦੇਵਾਂਗੀ।'

"ਕਰਤਾ ਕਰਤ ਨੇ ਕਿਹਾ, 'ਮੈਂ ਲਿਆ ਦਿੰਦਾ ਹਾਂ, ਪ੍ਰੰਤੂ ਮੁਫ਼ਤ ਨਹੀਂ, ਤੂੰ ਇਸ ਦੇ ਬਦਲੇ ਮੈਨੂੰ ਕੀ ਦੇਵੇਂਗੀ?'

' ਚੁੜੇਲ ਬੋਲੀ, 'ਮੈਨੂੰ ਇਕ ਤਾਜ਼ਾ ਮਾਰਿਆ ਹੋਇਆ ਬ੍ਰਾਹਮਣ ਲਿਆ ਦੇ, ਮੈਂ ਤੈਨੂੰ ਮੁਰਦਾ ਜੀਵਾਣ ਦਾ ਮੰਤ੍ਰ ਦਸਾਂਗੀ।'

"ਕਰਤਾ ਕਰਤ ਇਸ ਇਨਾਮ ਤੇ ਰਾਜ਼ੀ ਨਾ ਹੋਇਆ ਤੇ ਦੋਹਾਂ ਵਿਚ ਝਗੜਾ ਹੋਣ ਲਗ ਪਿਆ।

"ਅਖ਼ੀਰ ਬ੍ਰਾਹਮਣ ਨੇ ਕਿਹਾ, 'ਇਸ ਮੰਤਰ ਤੋਂ ਛੁਟ ਮੈਨੂੰ ਪਾਸਿਆਂ ਦੀ ਇਕ ਅਜਿਹੀ ਜੋੜੀ ਦੇਹ ਜਿਸ ਨਾਲ ਮੈਂ ਸਦਾ ਜਿਤਾਂ, ਮੈਂ ਤੈਨੂੰ ਬ੍ਰਾਹਮਣ ਦੀ ਲਾਸ਼ ਲਿਆ ਦਿੰਦਾ ਹਾਂ।'

"ਚੁੜਲ ਬੋਲੀ, 'ਪਰਵਾਨ ਹੈ।'

"ਇਹ ਸੁਣ ਕੇ ਕਰਤਾ ਕਰਤ ਚਲਾ ਗਿਆ। ਰਾਤ ਦਾ ਸਮਾਂ ਸੀ। ਉਸ ਨੂੰ ਕੋਈ ਹੋਰ ਬ੍ਰਾਹਮਣ ਤਾਂ ਮਿਲਿਆ ਨਾ, ਉਸ ਨੇ ਚੁਪ ਚਪਾਤਿਆਂ ਆਪਣੇ ਭਰਾ ਨੂੰ ਵਢ ਦਿਤਾ ਅਤੇ ਅਧੀ ਰਾਤ ਨੂੰ ਮਰਘਟ ਵਿਚ ਲੈ ਗਿਆ। ਚੁੜੇਲ ਨੇ ਵੀ ਆਪਣਾ ਬਚਨ ਪੂਰਾ ਕੀਤਾ। ਉਸ ਨੂੰ ਮਰਦਾ ਜੀਵਾਣ ਦਾ ਮੰਤਰ ਦਸ ਦਿਤਾ ਅਤੇ ਪਾਸਿਆਂ ਦੀ ਜੋੜੀ ਵੀ ਦੇ ਦਿਤੀ।

"ਥੋੜੇ ਦਿਨਾਂ ਬਾਹਦ ਕਰਤਾ ਕਰਤ ਦੇ ਮਨ ਵਿਚ ਚੁੜੇਲ ਦੇ ਦਸੇ ਮੰਤਰ ਨੂੰ ਅਜ਼ਮਾਉਣ ਦਾ ਸ਼ੌਕ ਪੈਦਾ ਹੋਇਆ। ਉਸ ਨੇ

ਇਕ ਮੁਰਦਾ ਚੰਡਾਲ ਦੀ ਲਾਸ਼ ਲਈ, ਰਾਤ ਵੇਲੇ ਉਸ ਨੂੰ ਮਰਘਟ ਵਿਚ ਲੈ ਜਾ ਕੇ ਲਟਾ ਦਿਤਾ ਅਤੇ ਉਸ ਤੇ ਮੰਤਰ ਪੜ੍ਹਨ ਲਗਾ। ਅਜੇ ਉਸ ਨੇ ਅਧਾ ਮੰਤਰ ਹੀ ਪੜ੍ਹਿਆ ਸੀ ਕਿ ਉਸ ਦੀ ਨਜ਼ਰ ਲਾਸ਼ ਤੇ ਪਈ, ਜਿਸ ਦੀ ਖਬੀ ਬਾਂਹ ਤੇ ਅਖ ਵਿਚ ਜੀਵਨ ਦੀ ਲਹਿਰ ਦੌੜਨ ਲਗ ਪਈ ਸੀ। ਇਹ ਵੇਖ ਉਹ ਏਨਾ ਡਰਿਆ ਕਿ ਬਾਕੀ ਦਾ ਮੰਤਰ ਭੁਲ ਗਿਆ ਅਤੇ ਮਰਘਟ ਤੋਂ ਭਜ ਉਠਿਆ। ਉਹ ਲਾਸ਼ ਵੀ ਉਛਲ ਕੇ ਉਠ ਬੈਠੀ। ਇਕ ਚੁੜੇਲ ਉਸ ਦੇ ਮੁਰਦਾ ਸਰੀਰ ਵਿਚ ਘੁਸ ਗਈ ਅਤੇ ਉਹ ਲਾਸ਼ ਇਕ ਲਤ ਤੇ ਕੁੱਦਦੀ, ਅਖ ਮਟਕਾਂਦੀ, ਤੇਜ਼ੀ ਨਾਲ ਉਸ ਦੇ ਪਿਛੇ ਭਜਣ ਲਗੀ ਤੇ ਉਚਾ ਉਚਾ ਕਹਿਣ ਲਗੀ, 'ਨਾ ਮਾਰਿਆ ਨਾ ਸਾੜਿਆ, ਮੇਰੀ ਨਾਸ਼ ਕਰ ਦਿਤੀ ਕਾਇਆਂ।'

"ਕਰਤਾ ਕਰਤ ਨਸਦਾ ਹੋਇਆ ਘਰ ਪੁਜਾ। ਉਹ ਡਰ ਦੇ ਮਾਰੇ ਕੰਬ ਰਿਹਾ ਸੀ। ਛੇਤੀ ਛੇਤੀ ਬਿਸਤਰੇ ਤੇ ਲੇਟ ਗਿਆ ਪਰ ਕੁਝ ਰੌਲਾ ਸੁਣ ਕੇ ਉਠ ਬੈਠਾ। ਉਸ ਨੇ ਵੇਖਿਆ ਕਿ ਉਸ ਦੇ ਕਮਰੇ ਦਾ ਬੂਹਾ ਖੁਲ੍ਹਾ ਹੈ ਅਤੇ ਉਸ ਚੰਡਾਲ ਦੀ ਲਾਸ਼ ਇਕ ਲਤ ਤੇ ਨਚਦੀ, ਖਬੀ ਅਖ ਮਟਕਾਉਂਦੀ ਅਤੇ ਅਧਾ ਸਰੀਰ ਘਸੀਟਦੀ ਉਸ ਵਲ ਆ ਰਹੀ ਹੈ ਅਤੇ ਉਚਾ ਉਚਾ ਕਹਿ ਰਹੀ ਹੈ, 'ਮਾਰਿਆ ਨਾ ਸਾੜਿਆ, ਮੇਰੀ ਨਾਸ਼ ਕਰ ਦਿਤੀ ਕਾਇਆਂ।'

"ਕਰਤਾ ਕਰਤ ਬਿਸਤਰੇ ਤੋਂ ਉਠ ਖਲੋਤਾ, ਦੂਜੇ ਬੂਹੇ ਵਲੋਂ ਨਿਕਲ ਕੇ ਬਾਹਰ ਉਠ ਭਜਾ ਅਤੇ ਘੋੜੇ ਤੇ ਚੜ੍ਹ ਕੇ ਜਿਨੀ ਛੇਤੀ ਹੋ ਸਕਿਆ ਦੂਰ ਕਿਸੇ ਹੋਰ ਸ਼ਹਿਰ ਵਿਚ ਚਲਾ ਗਿਆ।

"ਉਥੇ ਪੁਜ ਕੇ ਉਸ ਨੇ ਸਮਝਿਆ ਕਿ ਹੁਣ ਮੇਰਾ ਬਚਾ ਹੋ ਗਿਆ ਹੈ, ਇਸ ਲਈ ਉਹ ਰਾਤ ਦਿਨ ਜਵਾਰੀਆਂ ਨਾਲ ਜੂਆ ਖੇਡਣ ਲਗ ਪਿਆ। ਕੁਝ ਦਿਨਾਂ ਵਿਚ ਹੀ ਉਸ ਕੋਲ ਕਾਫ਼ੀ ਦੌਲਤ ਇਕੱਠੀ ਹੋ ਗਈ ਅਤੇ ਉਹ ਆਰਾਮ ਨਾਲ ਦਿਨ ਕਟਣ ਲਗਾ। ਉਹ ਆਪ ਵੀ ਖ਼ੂਬ ਅਨੰਦ ਲੈਂਦਾ ਤੇ ਹੋਰਾਂ ਦੋਸਤਾਂ ਨੂੰ ਵੀ

ਅਨੰਦ ਕਰਾਉਂਦਾ। ਪ੍ਰੰਤੂ ਇਕ ਰਾਤ ਜਦ ਉਹ ਜੂਆ ਖੇਡ ਰਿਹਾ ਸੀ, ਉਸ ਨੇ ਆਪਣੇ ਪਿਛੇ ਕਿਸੇ ਦੇ ਨਚਣ ਦੀ ਅਵਾਜ਼ ਸੁਣੀ। ਉਸ ਨੇ ਪਰਤ ਕੇ ਵੇਖਿਆ ਤਾਂ ਉਹੋ ਹੀ ਮੁਰਦਾ ਚੰਡਾਲ ਦੀ ਲਾਸ਼ ਇਕ ਲਤ ਤੇ ਨਚਦੀ, ਗੁਸੇ ਨਾਲ ਖਬੀ ਅਖ ਮਟਕਾਉਂਦੀ ਤੇ ਅਧੇ ਗਲੇ ਸੜੇ ਸਰੀਰ ਨੂੰ ਘਸੀਟਦੀ ਉਸ ਵਲ ਆ ਰਹੀ ਸੀ। ਉਹ ਕੜਕ ਕੇ ਆਖਦੀ ਸੀ, 'ਨਾ ਮਾਰਿਆ ਨਾ ਸਾੜਿਆ ਮੇਰੀ ਨਾਸ਼ ਕਰ ਦਿਤੀ ਕਾਇਆਂ।'

"ਕਰਤਾ ਕਰਤ ਦੀ ਚੀਕ ਨਿਕਲ ਗਈ। ਉਹ ਭਜ ਕੇ ਇਕ ਬੂਹੇ ਤੋਂ ਬਾਹਰ ਨਿਕਲ ਗਿਆ ਤੇ ਜਿੰਨੀ ਛੇਤੀ ਹੋ ਸਕਿਆ, ਉਸ ਸ਼ਹਿਰ ਤੋਂ ਵੀ ਭਜ ਗਿਆ। ਉਹ ਘੜੀ ਮੁੜੀ ਪਿਛੇ ਮੁੜ ਮੁੜ ਵੇਖਦਾ ਸੀ ਤੇ ਨਸੀ ਜਾਂਦਾ ਸੀ। ਇਸੇ ਤਰ੍ਹਾਂ ਕਿਧਰੇ ਵੀ ਠਹਿਰੇ ਬਿਨਾਂ ਉਹ ਕਈ ਦਿਨ ਤੇ ਕਈ ਰਾਤਾਂ ਟੁਰਦਾ ਰਿਹਾ, ਇਥੇ ਤਾਈਂ ਕਿ ਉਹ ਇਕ ਬੜੇ ਦੂਰ ਸ਼ਹਿਰ ਵਿਚ ਪੁਜ ਗਿਆ ਅਤੇ ਭੇਸ ਬਦਲ ਕੇ ਲੁਕ ਗਿਆ। ਇਕ ਦਿਨ ਉਹ ਕਿਸੇ ਵੇਸਵਾ ਨਾਲ ਪ੍ਰੇਮ ਕਰ ਰਿਹਾ ਸੀ, ਕਿ ਉਸ ਨੇ ਪਰਤ ਕੇ ਵੇਖਿਆ ਕਿ ਉਸੇ ਚੰਡਾਲ ਦੀ ਲਾਸ਼ ਇਕ ਲਤ ਤੇ ਨਚਦੀ ਤੇਜ਼ੀ ਨਾਲ ਉਸ ਵਲ ਆ ਰਹੀ ਸੀ। ਉਸ ਦੇ ਅਧੇ ਸਰੀਰ ਦਾ ਮਾਸ ਗਲ ਸੜ ਕੇ ਨਾਲ ਲਟਕ ਰਿਹਾ ਸੀ ਤੇ ਉਸ ਦੀ ਖਬੀ ਅਖ ਵਿਚੋਂ ਗੁਸੇ ਦੇ ਲੰਬੇ ਨਿਕਲ ਰਹੇ ਸਨ। ਉਹ ਰਾਵਣ ਵਾਂਗ ਗਰਜ ਕੇ ਕਹਿ ਰਹੀ ਸੀ, 'ਨਾ ਮਾਰਿਆ ਨਾ ਸਾੜਿਆ ਮੇਰੀ ਨਾਸ਼ ਕਰ ਦਿਤੀ ਕਾਇਆਂ।'

"ਵੇਸਵਾ ਉਸੇ ਵੇਲੇ ਡਰ ਨਾਲ ਮਰ ਗਈ। ਕਰਤਾ ਕਰਤ ਉਠ ਕੇ ਇਕ ਹੋਰ ਦਰਵਾਜ਼ੇ ਥਾਣੀਂ ਨਿਕਲ ਭਜਿਆ। ਚੰਡਾਲ ਦੀ ਲਾਸ਼ ਵੀ ਬਿਜਲੀ ਵਾਂਗ ਤੇਜ਼ੀ ਨਾਲ ਉਸ ਦੇ ਪਿਛੇ ਭਜੀ। ਅਗੇ ਨਦੀ ਸੀ। ਕਰਤਾ ਕਰਤ ਨੂੰ ਬਚਣ ਦਾ ਰਸਤਾ ਕੋਈ ਨਾ ਮਿਲਿਆ। ਉਸ ਨੇ ਨਦੀ ਵਿਚ ਛਾਲ ਮਾਰ ਦਿਤੀ ਤੇ ਡੁਬ ਕੇ ਮਰ ਗਿਆ।

"ਹੁਣ ਰਾਜ ਕੁਮਾਰੀ ਜੀ! ਤੁਸੀਂ ਉੱਤਰ ਦਿਓ ਕਿ ਚੰਡਾਲ ਦੇ

ਉਨ੍ਹਾਂ ਸ਼ਬਦਾਂ ਦਾ ਕੀ ਮਤਲਬ ਸੀ ?"

ਏਨਾ ਆਖ ਭਗੀਰਥ ਚੁਪ ਹੋ ਗਿਆ । ਰਾਜ ਕੁਮਾਰੀ ਬੋਲੀ, "ਮਤਲਬ ਬਿਲਕੁਲ ਸਾਫ਼—ਉਨ੍ਹਾਂ ਨਿਰਬਲ ਆਤਮਾਵਾਂ ਤੇ ਲਾਹਨਤ, ਜਿਨ੍ਹਾਂ ਵਿਚ ਆਪਣੇ ਇਰਾਦੇ ਨੂੰ ਪੂਰਾ ਕਰਨ ਦੀ ਹਿੰਮਤ ਨਹੀਂ । ਇਨ੍ਹਾਂ ਵਿਚ ਜਾਂ ਤੇ ਬਹੁਤ ਘਟ ਹਿੰਮਤ ਹੁੰਦੀ ਹੈ ਜਾਂ ਬਹੁਤ ਜ਼ਿਆਦਾ ਅਤੇ ਉਹ ਆਪ ਆਪਣੀ ਬਰਬਾਦੀ ਮੁਲ ਲੈਂਦੇ ਹਨ । ਜਿਹੜੇ ਲੋਕ ਨੇਕ ਹੋਣ, ਉਹ ਪਾਪ ਤੋਂ ਬਚੇ ਰਹਿੰਦੇ ਹਨ, ਪ੍ਰੰਤੂ ਜਿਹੜੇ ਭੈੜੇ ਹੋਣ, ਉਨ੍ਹਾਂ ਨੂੰ ਆਪਣੇ ਕਰਮਾਂ ਦੇ ਫਲ ਦਾ ਮੁਕਾਬਲਾ ਕਰਨਾ ਪੈਂਦਾ ਹੈ । ਨੇਕ ਲੋਕ ਅਸਮਾਨੀ ਬਰਕਤਾਂ ਹਾਸਲ ਕਰਦੇ ਹਨ ਤੇ ਭੈੜਿਆਂ ਨੂੰ ਇਸ ਦੁਨੀਆਂ ਦੀਆਂ ਚੰਗੀਆਂ ਚੰਗੀਆਂ ਚੀਜ਼ਾਂ ਮਿਲਦੀਆਂ ਹਨ, ਪਰ ਨਿਰਬਲ ਆਤਮਾਵਾਂ, ਜਿਨ੍ਹਾਂ ਵਿਚ ਨੇਕ ਜਾਂ ਭੈੜਿਆਂ ਬਣਨ ਦਾ ਬਲ ਨਹੀਂ ਹੁੰਦਾ, ਉਹ ਆਪਣੀ ਇਸ ਕਮਜ਼ੋਰੀ ਦੇ ਕਾਰਨ ਆਪਣੀ ਸਜ਼ਾ ਆਪਣੇ ਦੋਸ਼ ਨੂੰ ਮਹਿਸੂਸ ਕਰਨ ਦੀ ਸ਼ਕਲ ਵਿਚ ਪਾਂਦੀਆਂ ਹਨ ਅਤੇ ਦੁਨੀਆਂ ਦੀਆਂ ਨੇਅਮਤਾਂ ਤੋਂ ਵਾਂਜਿਆਂ ਰਹਿੰਦੀਆਂ ਹਨ ।"

ਇਹ ਆਖ ਰਾਜ ਕੁਮਾਰੀ ਉਠੀ ਤੇ ਰਾਜੇ ਵਲ ਦੁਖ-ਭਰੀਆਂ ਨਜ਼ਰਾਂ ਨਾਲ ਤਕਦੀ ਚਲੀ ਗਈ । ਰਾਜਾ ਤੇ ਭਗੀਰਥ ਵਾਪਸ ਆ ਗਏ ।

* *
*

# ਸਿੱਟਾ

ਰਾਜੇ ਨੇ ਭਗੀਰਥ ਨੂੰ ਕਿਹਾ, "ਮਿੱਤ੍ਰ ! ਇਕ ਬੇ-ਮਿਸਾਲ ਇਸਤਰੀ ਦੀ ਸੁੰਦਰਤਾ ਨੇ ਮੈਨੂੰ ਇਕ ਜ਼ਹਿਰੀ ਨਾਗ ਵਾਂਗ ਡਸਿਆ ਹੈ। ਜ਼ਹਿਰ ਆਪਣਾ ਕੰਮ ਕਰ ਰਿਹਾ ਹੈ ਅਤੇ ਹੁਣ ਕੇਵਲ ਦੋ ਦਿਨ ਹੀ ਬਾਕੀ ਰਹਿ ਗਏ ਹਨ। ਇਸ ਵਿਚ ਕੋਈ ਸ਼ਕ ਨਹੀਂ ਕਿ ਤੇਰੇ ਅਖ਼ੀਰਲੇ ਪ੍ਰਸ਼ਨ ਦਾ ਉੱਤਰ ਮੇਰੀ ਮੌਤ ਹੀ ਹੋਵੇਗਾ ਅਤੇ ਇਹ ਵੀ ਯਕੀਨੀ ਹੈ ਕਿ ਉਹ ਉੱਤਰ ਜ਼ਰੂਰ ਦੇਵੇਗੀ ਕਿਉਂ ਜੋ ਉਸ ਦੀ ਸਮਝ ਤੇਜ਼ ਤਲਵਾਰ ਵਾਂਗ ਹੈ ਜੋ ਤੇਰੇ ਪ੍ਰਸ਼ਨ ਦੀ ਗਰਦਨ ਨੂੰ ਇਕ ਛਿਨ ਵਿਚ ਕਟ ਦੇਵੇਗੀ।"

ਉਸ ਨੇ ਉਹ ਰਾਤ ਪਾਸੇ ਪਰਤਦਿਆਂ ਨਿਰਾਸਤਾ ਦੀ ਹਾਲਤ ਵਿਚ ਕਟੀ। ਜਦ ਸੂਰਜ ਨਿਕਲਿਆ ਉਹ ਉਠ ਕੇ ਬਾਹਰ ਆਇਆ। ਉਹ ਸ਼ਾਮ ਦੀ ਯਾਦ ਤੋਂ ਡਰਦਾ ਸੀ, ਪਰ ਆਪਣੀ ਪ੍ਰੇਮਕਾ ਨੂੰ ਮਿਲਣ ਲਈ ਵੀ ਬੇ-ਤਾਬ ਸੀ। ਉਹ ਬਾਗ਼ ਵਿਚ ਟਹਿਲਣ ਲਗ ਪਿਆ। ਉਲਟੇ ਪੁਲਟੇ ਖ਼ਿਆਲਾਂ ਨੇ ਉਸ ਦੀ ਆਤਮਾ ਨੂੰ ਬਹੁਤ ਦੁਖਾਇਆ। ਉਸ ਨੇ ਵਨਾਇਕ ਨੂੰ ਮੰਦਾ ਭਲਾ ਆਖਿਆ ਤੇ ਕਹਿਣ ਲੱਗਾ, "ਹੇ ਲਾਲ ਲਾਲ ਸੁੰਡ ਵਾਲਿਆ ! ਤੂੰ ਮੈਨੂੰ ਧੋਖਾ ਦਿਤਾ ਹੈ, ਤੂੰ ਮੇਰੀ ਸਫ਼ਲਤਾ ਦੇ ਰਸਤੇ ਵਿਚ ਰੁਕਾਵਟ ਪਾਈ ਹੈ, ਪਰ ਇਹ ਸਮਾਂ ਨਿਰਾਸ ਹੋਣ ਦਾ ਨਹੀਂ, ਮੈਨੂੰ ਕਰਤਾ ਕਰਤ ਵਾਂਗ ਆਪਣਾ ਕੰਮ ਅਧੂਰਾ ਨਾ ਛਡਣ ਦੇ, ਸਗੋਂ ਮੈਨੂੰ ਬਲ ਬਖ਼ਸ਼ ਕਿ ਕੋਈ ਅਜਿਹਾ ਪ੍ਰਸ਼ਨ ਪੁਛਾਂ,

ਜਿਸ ਦਾ ਉਸ ਪਾਸ ਕੋਈ ਉਤਰ ਨਾ ਹੋਵੇ। ਪ੍ਰੰਤੂ ਜਿਥੇ ਭਗੀਰਥ ਅਸਫ਼ਲ ਰਿਹਾ ਹੈ ਉਥੇ ਮੈਂ ਕਿਸ ਤਰ੍ਹਾਂ ਸਫ਼ਲ ਹੋ ਸਕਦਾ ਹਾਂ ? ਰਾਜ ਕੁਮਾਰੀ ਉਤਰ ਦੇਣ ਵਿਚ ਏਨੀ ਤਾਕ ਨਹੀਂ, ਜਿਨਾ ਭਗੀਰਥ ਕਹਾਣੀਆਂ ਬਣਾਉਣ ਵਿਚ ਹੁਸ਼ਿਆਰ ਹੈ। ਉਹ ਮਨੁਸ਼ ਰੂਪ ਵਿਚ ਕਹਾਣੀਆਂ ਦਾ ਸਾਗਰ ਹੈ। ਆਹ.! ਕੋਈ ਫ਼ਾਨੀ ਇਨਸਾਨ ਇਸ ਸੁੰਦਰਨਾਰੀ ਨੂੰ ਉਲ-ਝਣ ਵਿਚ ਨਹੀਂ ਪਾ ਸਕਦਾ!"

ਫਿਰ ਉਸ ਨੇ ਸਰਸਵਤੀ ਅਗੇ ਪ੍ਰਾਰਥਨਾਂ ਕੀਤੀ, "ਹੇ ਦੇਵੀ! ਕੇਵਲ ਤੇਰੀ ਦਯਾ ਦੀ ਗੋਦ ਵਿਚ ਹੀ ਮੈਨੂੰ ਸ਼ਰਨ ਮਿਲ ਸਕਦੀ ਹੈ, ਆ! ਮੇਰੀ ਸਖੀ ਬਣ ਅਤੇ ਮੇਰੀ ਪ੍ਰੇਮਕਾ ਦੇ ਦਿਮਾਗ਼ ਨੂੰ ਥੋੜੇ ਚਿਰ ਲਈ ਘਬਰਾਹਟ ਵਿਚ ਪਾ ਦੇ, ਜਾਂ ਮੈਨੂੰ ਕੋਈ ਅਜਿਹਾ ਪ੍ਰਸ਼ਨ ਦਸ ਜਿਸ ਦਾ ਉਹ ਉਤਰ ਨਾ ਦੇ ਸਕੇ।"

ਉਸ ਵੇਲੇ ਸਰਸਵਤੀ ਦੀ ਕ੍ਰਿਪਾ ਨਾਲ ਉਸ ਨੂੰ ਇਕ ਖ਼ਿਆਲ ਫੁਰਿਆ ਅਤੇ ਉਹ ਖ਼ੁਸ਼ੀ ਨਾਲ ਉੱਚਾ ਉੱਚਾ ਬੋਲਣ ਲਗ ਪਿਆ—"ਆਹ, ਆਹ ਹਾ, ਦੇਵੀ ਦੀ ਕ੍ਰਿਪਾ ਹੋ ਗਈ, ਸਰਸਵਤੀ ਦੀ ਦੀ ਜੈ, ਹੁਣ ਰਾਜ ਕੁਮਾਰੀ ਮੇਰੀ।"

ਉਹ ਭਜ ਕੇ ਭਗੀਰਥ ਕੋਲ ਗਿਆ। ਭਗੀਰਥ ਸ਼ਾਮ ਵਾਸਤੇ ਇਕ ਕਹਾਣੀ ਬਣਾਉਣ ਵਿਚ ਰੁਝਾ ਹੋਇਆ ਸੀ। ਰਾਜਾ ਕਹਿਣ ਲਗਾ, "ਮਿਤਰ ! ਆਪਣੀ ਸੋਚ ਵਿਚਾਰ ਛਡ ਦੇ, ਕੰਮ ਬਣ ਗਿਆ ਹੈ, ਅਜ ਸ਼ਾਮ ਨੂੰ ਮੈਂ ਆਪ ਰਾਜ ਕੁਮਾਰੀ ਨੂੰ ਕਹਾਣੀ ਸੁਣਾਵਾਂਗਾ।"

ਭਗੀਰਥ ਨੇ ਕਿਹਾ, "ਮਹਾਰਾਜ! ਮੈਂ ਤੁਹਾਨੂੰ ਵਧਾਈ ਦਿੰਦਾ ਹਾਂ, ਪ੍ਰੰਤੂ ਇਸ ਤਰ੍ਹਾਂ ਦੇ ਮਾਮਲੇਂ ਵਿਚ ਖ਼ਤਰੇ ਵਿਚ ਨਹੀਂ ਪੈਣਾ ਚਾਹੀਦਾ। ਇਸ ਲਈ ਆਪ ਨੂੰ ਚਾਹੀਦਾ ਹੈ ਕਿ ਆਪਣਾ ਪ੍ਰਸ਼ਨ ਪਹਿਲਾਂ ਮੈਨੂੰ ਦਸ ਲਵੋ ਤਾਂ ਜੋ ਮੈਂ ਅੰਦਾਜ਼ਾ ਕਰ ਸਕਾਂ ਕਿ ਇਹ ਕਿਨਾ ਕੁ ਕਠਨ ਹੈ।"

ਰਾਜਾ ਚੰਦਰ ਕਾਂਤ ਖ਼ੁਸ਼ੀ ਨਾਲ ਹਸ ਕੇ ਕਹਿਣ ਲਗਾ, "ਤੇਰਾ ਸ਼ਕ ਕਰਨਾ ਹੀ ਇਹ ਦਸਦਾ ਹੈ ਕਿ ਇਸ ਪ੍ਰਸ਼ਨ ਦਾ ਉੱਤਰ ਕਿਨਾ ਕਠਨ ਹੋਵੇਗਾ। ਸੁਣੋਂ ! ਮੇਰਾ ਆਪਣਾ ਮਾਮਲਾ ਹੀ ਪ੍ਰਸ਼ਨ ਹੋਵੇਗਾ। ਮੈਂ ਰਾਜ ਕੁਮਾਰੀ ਤੋਂ ਪੁਛਾਂਗਾ ਕਿ ਮੈਨੂੰ ਕੀ ਕਰਨਾ ਚਾਹੀਦਾ ਹੈ। ਜੇ ਉਸ ਨੇ ਉੱਤਰ ਦੇ ਦਿਤਾ ਤਾਂ ਫਿਰ ਕਲ ਮੈਂ ਉਸੇ ਤਰ੍ਹਾਂ ਹੀ ਕਰਾਂਗਾ, ਜੋ ਕੁਝ ਉਹ ਅਜ ਦਸੇਗੀ। ਤੇ ਜੇ ਉਹ ਕੁਝ ਨਾ ਦਸ ਸਕੀ ਤਾਂ ਇਕਰਾਰ ਦੀਆਂ ਸ਼ਰਤਾਂ ਮੁਤਾਬਕ ਉਹ ਮੇਰੀ ਹੋ ਜਾਵੇਗੀ। ਇਸ ਲਈ ਕੁਝ ਵੀ ਹੋਵੇ, ਪੰਛੀ ਮੇਰੇ ਪਿੰਜਰੇ ਵਿਚ ਜ਼ਰੂਰ ਆਵੇਗਾ।"

ਭਗੀਰਥ ਨੇ ਮੁਸਕਰਾ ਕੇ ਆਖਿਆ, "ਮਹਾਰਾਜ ਦੀ ਜੈ ! ਸਚ ਮੁਚ ਪ੍ਰੇਮ ਦੀ ਸ਼ਕਤੀ ਬੜੀ ਹੈਰਾਨ ਕਰਨ ਵਾਲੀ ਹੈ । ਪਥਰ ਦੀ ਤਰ੍ਹਾਂ ਇਹ ਸਮਝ ਦੀ ਤਲਵਾਰ ਨੂੰ ਤੇਜ਼ ਵੀ ਕਰ ਸਕਦੀ ਹੈ ਅਤੇ ਖੁੰਢੀ ਵੀ। ਅਜ ਤਾਈਂ ਪ੍ਰੇਮ ਨੇ ਤੁਹਾਨੂੰ ਸੰਸਾਰ ਦੀ ਹਰ ਇਕ ਵਸਤ ਤੋਂ ਅਨ੍ਹਿਆਂ ਕਰ ਦਿਤਾ ਸੀ, ਪ੍ਰੰਤੂ ਹੁਣ ਆਪ ਦੀ ਨਜ਼ਰ ਏਨੀ ਤੇਜ਼ ਹੋ ਗਈ ਹੈ ਕਿ ਇਹ ਹੁਣ ਉਸ ਚੀਜ਼ ਨੂੰ ਵੀ ਵੇਖ ਸਕਦੀ ਹੈ, ਜਿਹੜੀ ਸਾਨੂੰ ਅਜ ਤਾਈਂ ਨਾ ਸੁਝੀ, ਭਾਵੇਂ ਉਹ ਸਾਡੇ ਸਾਹਮਣੇ ਪਈ ਸੀ। ਪ੍ਰੰਤੂ ਜੇ ਮੈਨੂੰ ਇਹ ਦਿਸ ਰਹੇ ਹਾਲਾਤ ਧੋਖਾ ਨਹੀਂ ਦੇ ਰਹੇ ਤਾਂ ਮੇਰਾ ਖ਼ਿਆਲ ਹੈ ਕਿ ਕਾਮ ਦੇਵ ਆਪ ਰਾਜ ਕੁਮਾਰੀ ਦੀਆਂ ਅੱਖੀਆਂ ਤੇ ਪਟੀ ਬੰਨ੍ਹ ਦੇਵੇਗਾ ਅਤੇ ਉਹ ਆਪਣੇ ਆਪ ਨੂੰ ਖ਼ੁਸ਼ੀ ਖ਼ੁਸ਼ੀ ਪਿੰਜਰੇ ਵਿਚ ਪਾ ਦੇਵੇਗੀ, ਕਿਉਂ ਜੋ ਉਹ, ਜਿਨ੍ਹਾਂ ਦੀ ਆਪਣੀ ਮਰਜ਼ੀ ਹੋਵੇ ਆਸਾਨੀ ਨਾਲ ਗਰਿਫ਼ਤਾਰ ਹੋ ਸਕਦੇ ਹਨ।"

ਰਾਜਾ ਬੇਤਾਬ ਹੋ ਗਿਆ । ਸਾਰਾ ਦਿਨ ਬੇਸਬਰੀ ਨਾਲ ਕਟਿਆ । ਅਖ਼ੀਰ ਸ਼ਾਮ ਹੋ ਗਈ । ਭਗੀਰਥ ਨੇ ਕਿਹਾ, "ਮਹਾਰਾਜ ! ਅਜ ਤੁਸੀਂ ਇਕੱਲੇ ਜਾਓ ਕਿਉਂ ਜੋ ਅਜ ਮੇਰੀ ਅਣਹੋਂਦ ਹੋਂਦ ਨਾਲੋਂ ਵਧੇਰਾ ਕੰਮ ਦੇਵੇਗੀ। ਕਈ ਗਲਾਂ ਅਜਿਹੀਆਂ ਹੁੰਦੀਆਂ ਹਨ ਜਿਥੇ ਇਕ ਮਿਤਰ ਆਪਣੀ ਮੌਜੂਦਗੀ ਤੋਂ ਜ਼ਿਆਦਾ

ਗ਼ੈਰ-ਮੌਜੂਦਗੀ ਨਾਲ ਸੇਵਾ ਕਰ ਸਕਦਾ ਹੈ। ਲਓ, ਮੈਂ ਤੁਹਾਨੂੰ ਇਕ ਕਹਾਣੀ ਸੁਣਾਉਂਦਾ ਹਾਂ।"

ਪਰ ਰਾਜਾ ਕਹਿਣ ਲਗਾ, "ਮਿਤ੍ਰ! ਹੁਣ ਕਹਾਣੀਆਂ ਦਾ ਸਮਾਂ ਨਹੀਂ, ਭਾਵੇਂ ਸੁਣਾਉਣ ਵਾਲਾ ਤੂੰ ਹੀ ਕਿਉਂ ਨਾ ਹੋਵੇਂ। ਮੈਂ ਅਜ ਸ਼ਾਮ ਨੂੰ ਇਕੱਲਾ ਹੀ ਜਾਵਾਂਗਾ, ਪ੍ਰੰਤੂ ਇਹ ਤੂੰ ਜਾਣ ਲੈ ਕਿ ਜੇ ਮੈਂ ਸਰਸਵਤੀ ਦੀ ਦਇਆ ਤੇ ਗਣੇਸ਼ ਜੀ ਦੀ ਕ੍ਰਿਪਾ ਨਾਲ ਸਫ਼ਲ ਹੋ ਗਿਆ ਤਾਂ ਮੈਂ ਇਸ ਸਫ਼ਲਤਾ ਨੂੰ ਤੇਰੀ ਸ਼ਫਲਤਾ ਸਮਝਾਂਗਾ, ਕਿਉਂ ਜੋ ਤੂੰ ਹੀ ਸੈਂ ਜਿਸ ਨੇ ਵਿਯੋਗ ਦੀਆਂ ਘੜੀਆਂ ਵਿਚ ਨਾ ਕੇਵਲ ਮੈਨੂੰ ਹੌਂਸਲਾ ਹੀ ਦਿਤਾ, ਸਗੋਂ ਮੈਂ ਤੇਰੀਆਂ ਕਹਾਣੀਆਂ ਦੀ ਪੌੜੀ ਦਵਾਰਾ ਹੌਲੀ ਹੌਲੀ ਆਪਣੀ ਪ੍ਰੇਮਕਾ ਦੇ ਪ੍ਰੇਮ ਦਰਵਾਜ਼ੇ ਤਕ ਪਹੁੰਚ ਗਿਆ ਹਾਂ। ਕੀ ਇਸ ਮਹਿਲ ਦੀ ਚੋਟੀ ਤਕ ਪਹੁੰਚਣ ਲਈ ਪੌੜੀ ਦਾ ਹੇਠਲਾ ਡੰਡਾ ਸਭ ਤੋਂ ਉਪਰ ਵਾਲੇ ਡੰਡੇ ਦੀ ਸਹਾਇਤਾ ਨਹੀਂ ਕਰਦਾ ?"

ਭਗੀਰਥ ਨੇ ਹਸ ਕੇ ਕਿਹਾ, "ਮਹਾਰਾਜ! ਚੰਗਾ ਹੈ ਕਿ ਹੁਣ ਆਪ ਜਾਓ। ਭਾਵੇਂ ਮੇਰੀ ਕਹਾਣੀ ਆਪ ਨੇ ਨਹੀਂ ਸੁਣੀ ਪਰ ਇਕ ਤਰ੍ਹਾਂ ਨਾਲ ਮੇਰਾ ਮੰਤਵ ਪੂਰਾ ਹੋ ਜਾਂਦਾ ਹੈ, ਜਿਹੜਾ ਕਿ ਮੈਂ ਕਹਾਣੀ ਦਵਾਰਾ ਪੂਰਾ ਕਰਨਾ ਸੀ। ਰਾਜ ਕੁਮਾਰੀ ਵੀ ਆਪ ਨੂੰ ਉਡੀਕ ਰਹੀ ਹੋਵੇਗੀ। ਉਡੀਕ ਖ਼ਾਹਸ਼ ਨੂੰ ਭੜਕਾਉਂਦੀ ਹੈ, ਪ੍ਰਮਾਤਮਾ ਕਰੇ ਆਪ ਦੀ ਜਿਤ ਹੋਵੇ।"

ਰਾਜਾ ਭਗੀਰਥ ਨੂੰ ਇਕੱਲਾ ਛਡ ਝਟ ਪਟ ਦਰਬਾਰ ਵਲ ਟੁਰ ਪਿਆ। ਜਦ ਉਹ ਦਰਬਾਰ ਦੇ ਨੇੜੇ ਪੁਜਾ ਤਾਂ ਉਸ ਦੀ ਬਾਂਹ ਕੰਬਣ ਲਗ ਪਈ। ਉਹ ਇਸ ਸ਼ਗਨ ਤੋਂ ਬਹੁਤ ਖ਼ੁਸ਼ ਹੋਇਆ ਅਤੇ ਅੰਦਰ ਚਲਾ ਗਿਆ। ਰਾਜ ਕੁਮਾਰੀ ਨੀਲੀ ਸਾੜ੍ਹੀ ਪਾਈ ਅਣਗਿਣਤ ਕੀਮਤੀ ਹੀਰੇ ਜਵਾਹਰ ਸਜਾਈ, ਸਿਰ ਤੇ ਤਾਜ ਰਖੀ ਆਪਣੇ ਸਿੰਘਾਸਨ ਤੇ ਬਰਾਜਮਾਨ ਸੀ। ਰਾਜੇ ਨੂੰ ਵੇਖ ਉਹ ਹੇਠਾਂ ਉਤਰੀ ਅਤੇ ਬੂਹੇ ਵਲ

ਗਈ। ਉਹ ਬੜੀ ਬੇਤਾਬੀ ਨਾਲ ਰਾਜੇ ਦਾ ਰਾਹ ਵੇਖ ਰਹੀ ਸੀ। ਪ੍ਰੰਤੂ ਜਦੋਂ ਉਸ ਨੇ ਰਾਜੇ ਨੂੰ ਵੇਖਿਆ, ਉਹ ਸ਼ਰਮਾ ਜਹੀ ਗਈ ਤੇ ਘਬਰਾ ਕੇ ਫਿਰ ਸਿੰਘਾਸਨ ਤੇ ਬੈਠ ਗਈ। ਰਾਜਾ ਚੰਦਰ ਕਾਂਤ ਉਸ ਦੇ ਨੇੜੇ ਗਿਆ ਅਤੇ ਉਸ ਦੇ ਹਥ ਫੜ ਕੇ ਕਹਿਣ ਲਗਾ—

"ਰਾਜ ਕੁਮਾਰੀ ਜੀ ! ਇਕ ਵਾਰੀ ਦੀ ਗਲ ਹੈ ਕਿ ਇਕ ਰਾਜਾ ਸੀ, ਜਿਹੜਾ ਆਪ ਵਰਗੀ ਇਕ ਸੁੰਦਰ ਰਾਜ ਕੁਮਾਰੀ ਤੇ ਮੋਹਤ ਹੋ ਗਿਆ। ਰਾਜ ਕੁਮਾਰੀ ਨੇ ਵਿਆਹ ਲਈ ਇਹ ਸ਼ਰਤ ਪੇਸ਼ ਕੀਤੀ ਕਿ ਜੇ ਉਹ ਉਸ ਦੇ ਕਿਸੇ ਪ੍ਰਸ਼ਨ ਦਾ ਉੱਤਰ ਨਾ ਦੇ ਸਕੀ ਤਾਂ ਉਹ ਸਦਾ ਲਈ ਉਸ ਦੀ ਹੋ ਜਾਵੇਗੀ। ਹੇ ਸਿਆਣਪ ਦੀ ਮੂਰਤੀ ! ਮੈਨੂੰ ਦਸ ਕਿ ਉਹ ਰਾਜਾ ਉਸ ਰਾਜ ਕੁਮਾਰੀ ਨੂੰ ਕਿਹੜਾ ਪ੍ਰਸ਼ਨ ਪੁਛੇ ?"

ਰਾਜ ਕੁਮਾਰੀ ਬਿਜਲੀ ਦੀ ਤੇਜ਼ੀ ਵਾਂਗ ਉਠੀ ਤੇ ਖ਼ੁਸ਼ੀ ਵਿਚ ਸ਼ੁਦਾਈਆਂ ਵਾਂਗ ਉਚਾ ਉਚਾ ਕਹਿਣ ਲਗੀ, "ਚਲਾਕ, ਅਖ਼ੀਰ ਤੂੰ ਬੁਝ ਹੀ ਲਿਆ।" ਇਹ ਆਖ ਉਸ ਨੇ ਆਪਣੀਆਂ ਦੋਵੇਂ ਬਾਹਾਂ ਰਾਜੇ ਦੇ ਗਲ ਵਿਚ ਪਾ ਦਿਤੀਆਂ। ਉਸ ਨੂੰ ਆਪਣਾ ਪਤੀ ਚੁਣ ਲਿਆ ਅਤੇ ਕਹਿਣ ਲਗੀ, "ਇਨ੍ਹਾਂ ਜਵਾਹਰਾਂ ਵਿਚ ਤੁਹਾਡੀ ਸੁੰਦਰ ਮੂਰਤੀ ਦਾ ਅਕਸ ਹਜ਼ਾਰਾਂ ਵਾਰੀ ਦਿਸਿਆ ਹੈ ਪ੍ਰੰਤੂ ਅਜ ਮੇਰੇ ਨੈਨਾਂ ਵਿਚ ਨੈਨ ਪਾ ਕੇ ਵੇਖਿਆਂ ਤੁਸੀਂ ਉਨ੍ਹਾਂ ਵਿਚੋਂ ਹੁੰਦੇ ਹੋਏ ਮੇਰੇ ਹਿਰਦੇ ਵਿਚ ਦਿਸੋਗੇ।"

ਰਾਜੇ ਨੇ ਉਸ ਦੀਆਂ ਅੱਖੀਆਂ ਵਿਚ ਅੱਖੀਆਂ ਪਾ ਕੇ ਆਪਣੀ ਮੂਰਤੀ ਵੇਖੀ ਜਿਸ ਤਰ੍ਹਾਂ ਕਿਸੇ ਝੀਲ ਵਿਚ ਸੂਰਜ ਦਾ ਅਕਸ ਹੁੰਦਾ ਹੈ। ਰਾਜੇ ਨੇ ਉਸ ਦੇ ਕੰਨ ਵਿਚ ਕਿਹਾ, "ਤੂੰ ਮੈਨੂੰ ਮੋਹ ਕੇ ਜਿਤ ਲਿਆ ਹੈ, ਹੁਣ ਮੇਰੀ ਹੋ ਜਾ !"

ਰਾਜ ਕੁਮਾਰੀ ਨੇ ਹੌਲੀ ਜਹੀ ਕਿਹਾ, "ਕੀ ਤੁਸੀਂ ਮੇਰੀ ਸੁੰਦਰਤਾ ਦਾ ਅੰਮ੍ਰਿਤ ਮੁਫ਼ਤ ਪੀਓਗੇ ? ਤੁਹਾਨੂੰ ਚੇਤਾ ਹੈ, ਸ਼ਹਿਦ ਦੀ ਮੱਖੀ ਨੇ ਕੰਵਲ ਨੂੰ ਕੀ ਦਿਤਾ ਸੀ ?"

ਰਾਜਾ ਪ੍ਰੇਮ ਦੇ ਨਸ਼ੇ ਵਿਚ ਮਸਤ ਸੀ। ਉਸ ਨੇ ਹੌਲੀ ਜਹੀ ਉਸ ਦੀ ਠੋਡੀ ਫੜ ਕੇ ਉਸ ਦਾ ਮੂੰਹ ਉਤੇ ਕੀਤਾ ਤੇ ਉਸ ਦੇ ਲਾਲ ਲਾਲ ਕੋਮਲ ਹੋਠਾਂ ਨੂੰ ਚੁੰਮਿਆਂ। ਉਸ ਘੜੀ ਉਹ ਸੰਸਾਰ ਦੀ ਹਰ ਇਕ ਚੀਜ਼ ਤੋਂ ਬੇ-ਖ਼ਬਰ ਸੀ। ਉਸ ਨੇ ਮਹਿਸੂਸ ਕੀਤਾ ਕਿ ਉਸ ਦੀ ਰਗ ਰਗ ਵਿਚ ਪ੍ਰੇਮ ਦੀਆਂ ਲਹਿਰਾਂ ਉਠ ਰਹੀਆਂ ਸਨ। ਉਹ ਪ੍ਰੇਮ ਵਿਚ ਆਪਣਾ ਆਪ ਭੁਲ ਗਿਆ। ਨਾਗ ਰਾਣੀ ਨੇ ਕਿਹਾ, "ਕੀ ਤੁਹ ਨੂੰ ਖ਼ਤਰਾ ਸੀ, ਕਿ ਤੁਸੀਂ ਮੈਨੂੰ ਹਾਸਲ ਨਹੀਂ ਕਰ ਸਕੋਗੇ ?"

ਚੰਦਰ ਕਾਂਤ ਨੇ ਉਤਰ ਦਿਤਾ, "ਪਿਆਰੀ ! ਮੈਂ ਤਾਂ ਮਰਦਾ ਮਰਦਾ ਬਚਿਆ ਹਾਂ।"

ਨਾਗ ਰਾਣੀ ਹੱਸ ਕੇ ਕਹਿਣ ਲਗੀ, "ਡਰਨ ਦਾ ਕੋਈ ਕਾਰਨ ਨਹੀਂ ਸੀ, ਕਿਉਂ ਜੋ ਜੇ ਮੈਂ ਅਜ ਤੁਹਾਡੇ ਪ੍ਰਸ਼ਨ ਦਾ ਉੱਤਰ ਦੇ ਦੇਂਦੀ ਤਾਂ ਕਲ੍ਹ ਜ਼ਰੂਰ ਚੁਪ ਰਹਿੰਦੀ, ਭਾਵੇਂ ਤੁਸੀਂ ਮੇਰੇ ਨਾਮ ਤੋਂ ਬਿਨਾਂ ਹੋਰ ਕੁਝ ਨਾ ਪੁਛਦੇ, ਪ੍ਰੰਤੂ ਮੈਂ ਕਲ੍ਹ ਤਾਈਂ ਉਡੀਕ ਨਹੀਂ ਸਾਂ ਸਕਦੀ। ਖ਼ੈਰ ! ਜੋ ਹੋਇਆ ਚੰਗਾ ਹੋਇਆ।"

ਰਾਜੇ ਨੇ ਕਿਹਾ, "ਤੁਸਾਂ ਪਹਿਲੇ ਦਿਨ ਹੀ ਉਤਰ ਦੇਣੋਂ ਇਨ-ਕਾਰ ਕਿਉਂ ਨਾ ਕਰ ਦਿਤਾ ?"

ਨਾਗ ਰਾਣੀ ਨੇ ਮੁਸਕਰਾ ਕੇ ਆਖਿਆ, "ਮੈਂ ਆਪ ਤੜਪ ਰਹੀ ਸਾਂ, ਬੇਚੈਨ ਸਾਂ, ਪ੍ਰੰਤੂ ਇਹ ਮੈਨੂੰ ਨਹੀਂ ਪਤਾ ਕਿ ਮੈਂ ਇਨਕਾਰ ਕਿਉਂ ਨਾ ਕੀਤਾ। ਮੇਰੇ ਪਿਆਰੇ ! ਤੁਹਾਨੂੰ ਪਤਾ ਹੋਣਾ ਚਾਹੀਦਾ ਹੈ ਕਿ ਇਸਤਰੀ ਆਪਣੇ ਪ੍ਰੇਮੀ ਨੂੰ ਤੜਫਦਾ ਵੇਖਣਾ ਚਾਹੁੰਦੀ ਹੈ ਅਤੇ ਜਿਹੜੀ ਚੀਜ਼ ਉਸ ਨੂੰ ਜ਼ਿਆਦਾ ਪਿਆਰੀ ਲਗੇ, ਉਸ ਨੂੰ ਲੈਣੋਂ ਇਨਕਾਰ ਕਰ ਦੇਂਦੀ ਹੈ।

ਰਾਜਾ ਚੰਦਰ ਕਾਂਤ ਖ਼ੁਸ਼ੀ ਦੇ ਨਸ਼ੇ ਵਿਚ ਮਸਤ ਹੋਇਆ ਆਖਣ ਲੱਗਾ, "ਆਓ ਹੁਣ ਇਥੋਂ ਚਲੀਏ। ਮੈਨੂੰ ਇਸ ਦਰਬਾਰ ਤੋਂ ਘਿਰਣਾ ਹੈ, ਕਿਉਂ ਜੋ ਮੈਂ ਇਥੇ ਬੜਾ ਦੁਖ ਪਾਇਆ ਹੈ। ਆਓ ਹੁਣ ਆਪਣੀ

ਰਾਜਧਾਨੀ ਨੂੰ ਚਲੀਏ।"

ਨਾਗ ਰਾਣੀ ਬੋਲੀ, "ਜਿਸ ਤਰ੍ਹਾਂ ਤੁਹਾਡੀ ਇਛਾ!"

ਰਾਜੇ ਨੇ ਭਗੀਰਥ ਨੂੰ ਰਾਜ ਕੁਮਾਰੀ ਦਾ ਸਾਮਾਨ ਦੇ ਕੇ ਪਹਿਲਾਂ ਹੀ ਭੇਜ ਦਿਤਾ ਅਤੇ ਆਪ ਰਾਤ ਨੂੰ ਆਪਣੀ ਵਹੁਟੀ ਨੂੰ ਲੈ ਕੇ ਟੁਰ ਪਿਆ। ਦੋਵੇਂ ਘੋੜਿਆਂ ਤੇ ਸਵਾਰ ਬਣ ਵਿਚ ਚੱਲਣ ਲਗੇ। ਜਦ ਅਧੀ ਰਾਤ ਲੰਘ ਗਈ ਤਾਂ ਉਹ ਬਣ ਵਿਚ ਇਕ ਥਾਂ ਆਰਾਮ ਕਰਨ ਲਈ ਠਹਿਰ ਗਏ।

ਚੰਦਰ ਕਾਂਤ ਨੇ ਨਾਗ ਰਾਣੀ ਨੂੰ ਘੋੜੇ ਤੋਂ ਉਤਾਰਿਆ ਅਤੇ ਇਕ ਸੁੰਦਰ ਸੇਜ ਤੇ ਲਿਟਾ ਦਿਤਾ। ਏਨੇ ਨੂੰ ਚੰਦਰਮਾ ਨਿਕਲ ਆਇਆ। ਚੰਦਰਮਾ ਦੀ ਰੋਸ਼ਨੀ ਬਣ ਵਿਚ ਬਹੁਤ ਸੁੰਦਰ ਪ੍ਰਤੀਤ ਹੁੰਦੀ ਸੀ। ਰਾਜੇ ਨੇ ਪੱਤਿਆਂ ਤੇ ਫੁਲਾਂ ਦੀ ਇਕ ਸੇਜ ਬਣਾਈ, ਗੰਧਰਵ ਰਸਮ ਦੇ ਮੁਤਾਬਕ ਨਾਗ ਰਾਣੀ ਨੂੰ ਆਪਣੀ ਇਸਤਰੀ ਬਣਾਇਆ ਅਤੇ ਉਸ ਦੀਆਂ ਕਾਲੀਆਂ ਜ਼ੁਲਫ਼ਾਂ ਨਾਲ ਖੇਡਣ ਲਗਾ। ਰਾਜ ਕੁਮਾਰੀ ਦੀਆਂ ਅਖਾਂ ਚਮਕਣ ਲਗ ਪਈਆਂ।

ਰਾਜੇ ਨੇ ਰਾਜ ਕੁਮਾਰੀ ਦੇ ਵਾਲਾਂ ਵਿਚ ਅਸ਼ੋਕ ਦੇ ਫੁਲ ਸਜਾਏ, ਲੱਕ ਤੇ ਸਫ਼ੈਦ ਕੰਵਲਾਂ ਦੀ ਪੇਟੀ ਤੇ ਪੈਰਾਂ ਵਿਚ ਚੰਬੇ ਦੀਆਂ ਕਲੀਆਂ ਵਿਛਾਈਆਂ ਅਤੇ ਪਿਆਰ ਵਿਚ ਬੇਤਾਬ ਹੋ ਕੇ ਕਹਿਣ ਲਗਾ, "ਹਾਂ! ਤਾਂ ਲੋਕ ਤੈਨੂੰ ਅਨੰਗ ਰਾਗ ਕਹਿੰਦੇ ਹਨ। ਪਿਆਰੀ! ਇਸ ਨਾਮ ਵਿਚ ਤੇਰੀ ਸੁੰਦਰਤਾ ਦੀਆਂ ਹਜ਼ਾਰਾਂ ਸਿਫ਼ਤਾਂ ਨਹੀਂ ਦਸੀਆਂ ਜਾ ਸਕਦੀਆਂ। ਤੂੰ ਮ੍ਰਿਗ ਲੋਚਨਾ ਹੈਂ, ਕਿਉਂ ਜੋ ਤੇਰੇ ਨੈਨ ਹਰਨੀ ਦੇ ਨੈਨਾਂ ਵਾਂਗ ਮਧ-ਭਰੇ, ਮਸਤ, ਚਮਕੀਲੇ ਤੇ ਸੁੰਦਰ ਹਨ। ਤੂੰ ਨੀਲ ਨਲਨੀ ਹੈਂ, ਕਿਉਂ ਜੋ ਤੇਰੀਆਂ ਜ਼ੁਲਫਾਂ ਨੀਲੀ ਝੀਲ ਵਾਂਗ ਹਨ ਅਤੇ ਤੇਰੇ ਨੈਨ ਇਸ ਝੀਲ ਦੇ ਕੰਵਲ। ਤੂੰ ਮਦਨ ਲੈਲਾ ਹੈਂ, ਕਿਉਂ ਜੋ ਤੇਰੇ ਨੈਨ ਪ੍ਰੇਮ ਦੀ ਰੋਸ਼ਨੀ ਨਾਲ ਨਚਦੇ ਹਨ। ਤੂੰ ਸ਼ਸ਼ੀ ਲੇਖਾ ਹੈਂ, ਕਿਉਂ ਜੋ ਤੂੰ ਚੰਦਰ ਲੇਖਾ ਵਾਂਗ ਸੁੰਦਰ ਤੇ ਕੋਮਲ ਹੈਂ। ਤੂੰ ਬਜਲਿਤਾ ਹੈਂ, ਕਿਉਂ ਜੋ